# ਧਰਮ ਨਿਰਪੇਖ ਧਰਮ

ਕਰਤਾਰ ਸਿੰਘ ਦੁੱਗਲ



ਨੈਸ਼ਨਲ ਬੁਕ ਟਰੱਸਟ, ਇੰਡੀਆ
ਨਵੀਂ ਦਿੱਲੀ

ਰਾਹ ਦੋਵੇਂ ਖਸਮ ਏਕੋ ਜਾਣ।

ਗੁਰੂ ਨਾਨਕ

# ਤਤਕਰਾ


| | |
|---|---|
| ਪਰਵੇਸ਼ | 9 |
| ਸੁਲਹਕੁਲ ਅਵਤਾਰ | 13 |
| ਗੁਰ ਮਾਰਗ | 22 |
| ਸੰਤ ਸਿਪਾਹੀ | 33 |
| ਖ਼ਾਲਸੇ ਦਾ ਜਨਮ | 47 |
| ਗੁਰੂ ਗ੍ਰੰਥ ਸਾਹਿਬ | 58 |
| ਮਹਾਰਾਜਾ ਰਣਜੀਤ ਸਿੰਘ ਦੀ ਧਰਮ ਨਿਰਪੇਖਤਾ | 67 |
| ਸੁਤੰਤਰਤਾ ਸੰਗਰਾਮ ਵਿਚ ਸਿੱਖਾਂ ਦਾ ਯੋਗਦਾਨ | 77 |
| ਧਰਮ ਨਿਰਪੇਖ ਭਾਰਤ ਨਾਲ ਜੋੜ | 89 |
| ਸਿੱਖ ਤੇ ਪੰਜਾਬੀ | 95 |
| ਮੁਕਦੀ ਗੱਲ | 100 |
| ਪੰਜਾਬੀ ਲਿਖਾਰੀਆਂ ਦਾ ਕਰਤੱਵ | 105 |

# ਪਰਵੇਸ਼

ਧਰਮ ਨਿਰਪੇਖਤਾ (ਸੈਕੂਲਰਿਜ਼ਮ) ਦੀ ਪਰੀਭਾਸ਼ਾ ਵਖ ਵਖ ਲੋਕਾਂ ਨੇ ਵਖ ਵਖ ਕੀਤੀ ਹੈ। ਪਰ ਇਹ ਸਚਾਈ ਹੈ ਕਿ ਸੈਕੂਲਰਿਜ਼ਮ ਧਰਮ ਤੋਂ ਉਦਾਸੀਨਤਾ ਹਰਗਿਜ਼ ਨਹੀਂ। ਜਿਵੇਂ ਅਸੀਂ ਆਜ਼ਾਦ ਭਾਰਤ ਵਿਚ ਇਹਦੇ ਅਰਥ ਸਮਝਣ ਲਗੇ ਹਾਂ, ਸੈਕੂਲਰਿਜ਼ਮ ਸਭ ਧਰਮਾਂ ਲਈ ਇਕੋ ਜਿਹਾ ਆਦਰ ਹੈ।

ਦੇਸ਼ ਪਿਤਾ ਮਹਾਤਮਾ ਗਾਂਧੀ ਸੱਚੇ ਹਿੰਦੂ ਸਨ ਤਾਂ ਵੀ ਉਨ੍ਹਾਂ ਅਨੇਕ ਧਰਮਾਂ ਦਾ ਅਧਿਅਨ ਕੀਤਾ ਸੀ। ਉਨ੍ਹਾਂ ਦੀ ਪ੍ਰਾਰਥਨਾ ਸਭਾ ਵਿਚ ਹਰ ਰੋਜ਼ ਇਕ ਤੋਂ ਵਧੀਕ ਧਰਮ ਗ੍ਰੰਥਾਂ ਵਿਚੋਂ ਬਾਣੀ ਨੂੰ ਗਾਂਵਿਆ-ਸੁਣਿਆ ਜਾਂਦਾ ਸੀ। ਇਨ੍ਹਾਂ ਵਿਚ ਬੁਧਮਤ, ਜੈਨਮਤ, ਈਸਾਈਮਤ, ਇਸਲਾਮ, ਸਿੱਖ ਧਰਮ ਆਦਿ ਕਈ ਮਜ਼੍ਹਬ ਸਨ। ਜਵਾਹਰ ਲਾਲ ਨਹਿਰੂ ਆਪਣੇ-ਆਪ ਨੂੰ ਕਿਸੇ ਧਰਮ ਨਾਲ ਸੰਬੰਧਤ ਨਹੀਂ ਦਸਦੇ ਸਨ। ਤਾਂ ਵੀ ਉਹ ਧਰਮ ਅਸਥਾਨਾਂ ਨੂੰ ਆਪਣੇ ਬਾਕੀ ਦੇਸ਼ ਵਾਸੀਆਂ ਵਾਂਗਰਾਂ ਆਦਰ ਦਿੰਦੇ ਸਨ। ਬਚਪਨ ਵਿਚ ਉਨ੍ਹਾਂ ਜਨੇਊ ਗ੍ਰਹਿਣ ਕੀਤਾ ਤੇ ਉਨ੍ਹਾਂ ਦੇ ਦਿਹਾਂਤ ਤੋਂ ਬਾਅਦ ਹਿੰਦੂ ਰਸਮਾਂ-ਰਿਵਾਜਾਂ ਦੇ ਮੁਤਾਬਿਕ ਉਨ੍ਹਾਂ ਦਾ ਕਿਰਿਆ-ਕ੍ਰਮ ਕੀਤਾ ਗਿਆ। ਇੰਦਰਾ ਗਾਂਧੀ ਦੀ ਆਤਮਕ ਭੁੱਖ ਉਨ੍ਹਾਂ ਨੂੰ ਹਰ ਉਸ ਥਾਂ ਲਿਜਾਂਦੀ ਹੈ ਜਿਥੇ ਉਨ੍ਹਾਂ ਨੂੰ ਸ਼ਾਂਤੀ ਮਿਲ ਸਕੇ, ਭਾਵੇਂ ਉਹ ਕੋਈ ਹਿੰਦੂ, ਮੁਸਲਿਮ, ਸਿੱਖ ਜਾਂ ਹੋਰ ਕੋਈ ਧਰਮ ਅਸਥਾਨ ਹੋਵੇ ਜਾਂ ਧਰਮਾਤਮਾਂ ਹੋਵੇ।

ਭਾਰਤ ਵਾਸੀ ਹੋਣ ਦੇ ਨਾਤੇ ਅਸੀਂ ਧਰਮ ਨਿਰਪੇਖਤਾ ਨਾਲ ਜੁੜੇ ਹੋਏ ਹਾਂ ਭਾਵੇਂ ਕੋਈ ਹਿੰਦੂ ਹੈ, ਭਾਵੇਂ ਮੁਸਲਮਾਨ ਤੇ ਭਾਵੇਂ ਸਿੱਖ ਤੇ ਭਾਵੇਂ ਕੋਈ ਹੋਰ। ਧਰਮ ਹਰੇਕ ਸ਼ਹਿਰੀ ਦਾ ਨਿਜੀ ਮਾਮਲਾ ਹੈ। ਉਸ ਵਿਚ ਕਿਸੇ ਦਾ ਦਖ਼ਲ ਨਹੀਂ।

ਸੰਸਾਰ ਦੇ ਵਡੇ ਧਰਮਾਂ ਵਿਚ ਸਿੱਖ ਧਰਮ ਸਭ ਤੋਂ ਨਵੀਨ ਸਭ ਤੋਂ ਸਾਦਾ ਤੇ ਸਭ ਤੋਂ ਵਧੇਰੇ ਵਿਗਿਆਨਕ ਮਤ ਹੈ। ਸਿੱਖ ਧਰਮ ਦੇ ਬਾਨੀ ਬਾਬਾ ਨਾਨਕ ਕੋਈ ਪੰਜ ਸੌ ਵਰ੍ਹੇ ਪਹਿਲੇ ਪ੍ਰਕਾਸ਼ਮਾਨ ਹੋਏ। ਉਨ੍ਹਾਂ ਦੁਨੀਆਂ ਦੇ ਸਾਰੇ ਪਵਿੱਤਰ ਧਰਮਾਂ ਦਾ ਗਹਿਰਾ ਅਨੁਭਵ ਕੀਤਾ। ਇਕ ਅਣਥਕ ਯਾਤ੍ਰੀ, ਜੇ ਉਹ ਇਕ ਪਾਸੇ ਹਿੰਦੂਆਂ ਦੇ ਮਸ਼ਹੂਰ ਮੰਦਰ ਪੁਰੀ ਦੇ ਦਰਸ਼ਨਾਂ ਨੂੰ ਗਏ ਤਾਂ ਦੂਜੇ ਪਾਸੇ ਮੱਕਾ-ਮਦੀਨਾ ਦਾ ਵੀ ਉਨ੍ਹਾਂ ਹੱਜ ਕੀਤਾ। ਉੱਤਰ ਵਿਚ ਮਾਨਸਰੋਵਰ ਦੇ ਕੰਢੇ ਉਨ੍ਹਾਂ ਸਿੱਧਾਂ ਨਾਲ ਗੋਸ਼ਟੀਆਂ ਕੀਤੀਆਂ ਤੇ ਦੱਖਣ ਵਿਚ ਸ੍ਰੀ ਲੰਕਾ ਵਿਖੇ ਬੋਧੀਆਂ ਨਾਲ ਉਨ੍ਹਾਂ ਦਾ ਵਿਚਾਰ-ਵਟਾਂਦਰਾ ਹੋਇਆ। ਪੰਜਾਬ ਦੇ ਹਿੰਦੂ ਤੇ ਮੁਸਲਮਾਨ, ਦੋਹਾਂ ਦੇ ਬਜ਼ੁਰਗ, ਗੁਰੂ ਨਾਨਕ ਅੱਜ ਤੀਕ

"ਬਾਬਾ ਨਾਨਕ ਸ਼ਾਹ ਫ਼ਕੀਰ, ਹਿੰਦੂ ਦਾ ਗੁਰੂ ਤੇ ਮੁਸਲਮਾਨ ਦਾ ਪੀਰ" ਕਰਕੇ ਯਾਦ ਕੀਤੇ ਜਾਂਦੇ ਹਨ। ਗੁਰੂ ਨਾਨਕ ਦੇ ਜ਼ਮਾਨੇ ਵਿਚ ਪੰਜਾਬ ਤੇ ਬਾਬਰ ਦਾ ਹਮਲਾ ਹੋਇਆ। ਹਮਲਾਵਰ ਦੇ ਆਪਣੀ ਜਨਤਾ ਤੇ ਢਾਹੇ ਗਏ ਅਤਿਆਚਾਰ ਵੇਖ ਕੇ ਬਾਬਾ ਨਾਨਕ ਦੀ ਆਤਮਾ ਤੜਫ ਉਠੀ। ਤੇ ਉਨ੍ਹਾਂ ਆਪਣੇ ਰੱਬ ਨੂੰ ਜਿਵੇਂ ਮਿਹਣਾ ਮਾਰਿਆ ਹੋਵੇ :

ਏਤੀ ਮਾਰ ਪਈ ਕੁਰਲਾਣੈਂ ਤੈਂ ਕੀ ਦਰਦੁ ਨਾ ਆਇਆ ?

ਤਾਂ ਵੀ ਢੇਰ ਸਾਰੀ ਆਪਣੀ ਬਾਣੀ ਵਿਚ ਉਨ੍ਹਾਂ ਇਕ ਵਾਰ ਵੀ ਮੁਸਲਮਾਨ ਨੂੰ ਨਹੀਂ ਕੋਸਿਆ। ਉਨ੍ਹਾਂ ਤੁਰਕਾਂ ਤੇ ਪਠਾਣਾਂ ਦੀ ਮੁਲਾਮਤ ਕੀਤੀ ਪਰ ਮੁਸਲਮਾਨ ਨੂੰ ਬੁਰਾ-ਭਲਾ ਨਹੀਂ ਕਿਹਾ। ਮੁਸਲਮਾਨ ਤੇ ਉਨ੍ਹਾਂ ਦੇ ਦੇਸ਼ਵਾਸੀ ਸਨ, ਉਨ੍ਹਾਂ ਦੇ ਗੁਆਂਢੀ ਸਨ। ਜਿਵੇਂ ਹਿੰਦੂ ਸਨ ਤੇ ਹੋਰ ਲੋਕ। ਇਹੀ ਨਹੀਂ ਜਦੋਂ ਉਹ ਮੱਕੇ ਦੀ ਯਾਤਰਾ ਲਈ ਨਿਕਲੇ ਤਾਂ ਉਨ੍ਹਾਂ ਸਾਧਾਰਣ ਹਾਜੀਆਂ ਵਰਗੇ ਵਸਤਰ ਪਾ ਲਏ :

ਨੀਲ ਬਸਤਰ ਲੈ ਕਪੜੇ ਪਹਿਰੇ
ਤੁਰਕ ਪਠਾਣੀ ਅਮਲ ਕੀਆ।

(ਆਸਾ ਦੀ ਵਾਰ)

ਹਿੰਦੂ ਘਰ ਵਿਚ ਜਨਮੇ, ਸੰਪ੍ਰਦਾਇਕ ਏਕਤਾ ਬਾਬਾ ਨਾਨਕ ਦੇ ਉਪਦੇਸ਼ ਦਾ ਆਧਾਰ ਸੀ। ਸਾਰੀ ਆਯੂ ਉਨ੍ਹਾਂ ਇਸ ਦੇ ਪਰਚਾਰ ਵਿਚ ਲਾਈ। ਗੁਰੂ ਨਾਨਕ ਨੇ ਕਿਹਾ — ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ।

ਖ਼ਾਲਸਾ ਪੰਥ ਦੇ ਜਨਮ ਦਾਤਾ, ਗੁਰੂ ਗੋਬਿੰਦ ਸਿੰਘ ਆਪ ਹੀ ਗੁਰੂ ਸਨ, ਆਪ ਹੀ ਚੇਲੇ ਸਨ। ਦੁਨੀਆਂ ਦੇ ਇਤਿਹਾਸ ਵਿਚ ਇਹ ਇਕ ਬੇਮਿਸਾਲ ਅਧਿਆਇ ਸੀ। ਗੁਰੂ ਗੋਬਿੰਦ ਸਿੰਘ ਕੱਟੜ ਲੋਕਤੰਤ੍ਰਵਾਦੀ ਸਨ। ਇਕ ਤੋਂ ਵਧੀਕ ਵਾਰ ਉਨਾਂ ਕਿਹਾ :

ਇਨ੍ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ।

ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲੇ ਉਨ੍ਹਾਂ ਆਪਣੀ ਸਾਰੀ ਅਧਿਆਤਮਕ ਤੇ ਸੰਸਾਰਕ ਸੱਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੰਥ ਨੂੰ ਬਖ਼ਸ਼ ਦਿਤੀ।

ਪੰਜਾਬ ਵਿਚ ਹਿੰਦੂ ਤੇ ਸਿੱਖਾਂ ਦੀ ਅਜੋਕੀ ਕਸ਼ਮਕਸ਼ ਭਾਵੇਂ ਕਿਤਨੀ ਮਾੜੀ ਹੈ ਪਰ ਇਹ ਕੋਈ ਨਵੀਂ ਬੀਮਾਰੀ ਨਹੀਂ। ਜਦੋਂ ਕਦੀ ਵੀ ਸ਼ਰਾਰਤੀ ਅਨਸਰਾਂ ਦਾ ਦਾਅ ਲਗ ਜਾਂਦਾ ਹੈ ਤਾਂ ਇਸ ਤਰ੍ਹਾਂ ਦਾ ਭੇੜ ਆ ਪੈਂਦਾ ਹੈ। ਕੁਝ ਦਹਾਕੇ ਹੋਏ, ਸਿੱਖ ਪੁਕਾਰ ਪੁਕਾਰ ਕੇ ਕਹਿੰਦੇ ਸਨ, ਅਸੀਂ ਹਿੰਦੂ ਨਹੀਂ ਹਾਂ। ਓਦੋਂ ਵੀ ਉਨ੍ਹਾਂ ਦੀ ਹਸਤੀ ਤੇ ਵਾਸਤਵ ਜਾਂ ਕਿਆਸੀ ਹਮਲੇ ਦਾ ਖ਼ਤਰਾ ਸੀ। ਓਦੋਂ ਪ੍ਰੋਫ਼ੈਸਰ ਪੂਰਨ ਸਿੰਘ ਵਰਗੇ ਕਵੀ ਤੇ ਵਿਚਾਰਵਾਨ ਨੇ ਉੱਚੀ ਆਵਾਜ਼ ਨਾਲ ਇਹ ਕਿਹਾ ਸੀ :

"ਮਹਾਨ ਹਿੰਦੂ ਸੰਸਕ੍ਰਿਤੀ ਤੇ ਸਿੱਖ ਵਿਚਾਰਧਾਰਾ ਤੇ ਇਸ ਦੇ ਸਹਿਜ ਪ੍ਰਭਾਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

"ਸਿੱਖ ਕਿਸੇ ਅਰਥ ਵਿਚ ਵੀ ਪਰਾਏ ਨਹੀਂ। ਉਹ ਭਾਰਤ ਵਿਚ ਜਨਮੇ, ਭਾਰਤ ਦੀ ਸ਼ਾਨਦਾਰ ਵਰਾਸਤ ਦੇ ਉਹ ਮਾਲਕ ਹਨ। ਕੋਈ ਸਿੱਖ ਪ੍ਰਹਿਲਾਦ ਤੇ ਮੀਰਾਂ ਤੋਂ ਬਿਨਾਂ ਨਹੀਂ ਰਹਿ ਸਕਦਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਬਨਾਰਸ ਸੰਸਕ੍ਰਿਤ ਪੜ੍ਹਨ ਲਈ ਘਲਿਆ। ਉਨ੍ਹਾਂ ਕ੍ਰਿਸ਼ਨ ਲੀਲ੍ਹਾ ਦਾ ਖ਼ੁਦ ਅਨੁਵਾਦ ਕੀਤਾ ਦਸਿਆ ਜਾਂਦਾ ਹੈ।

"ਸਾਡੀ ਮਾਤ੍ਰ-ਭੂਮੀ ਭਾਰਤ ਹੈ। ਸਾਡੀ ਜ਼ਬਾਨ ਸੰਸਕ੍ਰਿਤ ਤੋਂ ਨਿਕਲੀ ਹੈ। ਪਰ ਸਾਡੀ ਦ੍ਰਿਸ਼ਟੀ ਆਧੁਨਿਕ ਹੈ, ਭਾਵੇਂ ਅਸੀਂ ਪ੍ਰਹਿਲਾਦ ਤੇ ਕ੍ਰਿਸ਼ਨ ਵਾਂਗ ਪ੍ਰਾਚੀਨ ਵੀ ਹਾਂ।

"ਭਾਰਤ ਦੀ ਰਾਜਸੀ ਏਕਤਾ ਨੂੰ ਮੁਖ ਰਖਦੇ ਹੋਏ, ਕਿਸੇ ਦਾ ਇਹ ਕਹਿਣਾ ਕਿ ਅਸੀਂ ਹਿੰਦੂ ਨਹੀਂ ਹਾਂ ਇਕ ਸ਼ਰਾਰਤ ਹੈ। ਤੇ ਨਾ ਹੀ ਇਹ ਕਿ ਅਸੀਂ ਮੁਸਲਮਾਨ ਨਹੀਂ ਹਾਂ। ਹਿੰਦੂਆਂ ਨਾਲ ਸਿੱਖਾਂ ਦੇ ਮਤਭੇਦਾਂ ਨੂੰ ਵਧਾ ਚੜ੍ਹਾ ਕੇ ਜ਼ਾਹਿਰ ਕਰਨਾ ਸ਼ਰਾਰਤ ਹੈ। ਸਾਡੇ ਵਖਰੇਵੇਂ ਕਾਫ਼ੀ ਹਦ ਤੀਕ ਨਿਰਮੂਲ ਹਨ।"

ਜਿਹੜੀ ਗੱਲ ਸਿੱਖਾਂ ਨੂੰ ਅੱਜ ਕਲ੍ਹ ਫੇਰ ਪ੍ਰੇਸ਼ਾਨ ਕਰ ਰਹੀ ਹੈ ਉਹ ਉਨ੍ਹਾਂ ਦੀ ਵੱਖਰੀ ਹੋਂਦ ਦਾ ਸੁਆਲ ਹੈ। ਸਿੱਖਾਂ ਦੇ ਕਈ ਉਘੇ ਵੀਚਾਰਵਾਨ ਸੋਚਦੇ ਹਨ ਕਿ ਆਧੁਨਿਕਤਾ ਦੇ ਵੇਗ ਵਿਚ ਸਿੱਖ ਖ਼ਬਰੇ ਆਪਣੀ ਨਿਵੇਕਲੀ ਹਸਤੀ ਨੂੰ ਗਵਾ ਲੈਣਗੇ। ਇਸ ਵਿਚ ਕੋਈ ਸਚਾਈ ਨਹੀਂ। ਜੇਕਰ ਗੁਰਦੁਆਰਿਆਂ ਵਿਚ ਸਿੱਖ ਸ਼ਰਧਾਲੂਆਂ ਦੀ ਹਾਜ਼ਰੀ ਤੋਂ ਅੰਦਾਜ਼ਾ ਲਾਇਆ ਜਾਏ ਤਾਂ ਸਿੱਖ ਧਰਮ ਵਿਚ ਵਿਸ਼ਵਾਸ ਦਿਨ ਪ੍ਰਤੀ ਦਿਨ ਵਧਦਾ ਜਾ ਰਿਹਾ ਪ੍ਰਤੀਤ ਹੁੰਦਾ ਹੈ। ਅੱਜ ਵੀ ਸਿੱਖਾਂ ਵਿਚ ਅਜਿਹੇ ਸ਼ਰਧਾਲੂ ਹਨ ਜਿਹੜੇ ਸਿੱਖ ਪੰਥ ਤੇ ਸਿੱਖ ਸਰੂਪ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਹਨ। ਕੁਝ ਵਰ੍ਹੇ ਪਹਿਲੇ ਦਿੱਲੀ ਵਿਚ ਗੁਰਦੁਆਰਾ ਬੰਗਲਾ ਸਾਹਿਬ ਇਕ ਇਕਲਾਪਾ ਜਿਹਾ ਤੀਰਥ ਅਸਥਾਨ ਹੁੰਦਾ ਸੀ, ਅੱਜ ਇਸ ਗੁਰਦੁਆਰੇ ਵਿਚ ਸੰਗਤਾਂ ਦੀ ਸ਼ਰਧਾ ਤੇ ਭੀੜ ਦਾ ਇਹ ਹਾਲ ਹੈ ਕਿਤੇ ਤਿਲ ਧਰਨ ਦੀ ਥਾਂ ਨਹੀਂ ਵਿਖਾਈ ਦਿੰਦੀ। ਮੱਥਾ ਟੇਕਣ ਲਈ ਕਿਤਨਾ ਕਿਤਨਾ ਚਿਰ ਲੈਨਡੋਰੀ ਬਣਾ ਕੇ ਖੜ੍ਹਾ ਹੋਣਾ ਪੈਂਦਾ ਹੈ। ਤੇ ਇਹੀ ਹਾਲ ਬਾਕੀ ਸਿੱਖ ਤੀਰਥ ਅਸਥਾਨਾਂ ਦਾ ਹੈ।

ਇਤਿਹਾਸ ਵਿਚ ਪਹਿਲੀ ਵਾਰ ਇਕ ਰਾਜ ਬਣਿਆ ਹੈ। ਜਿਸ ਵਿਚ ਸਿੱਖ ਬਹੁ-ਗਿਣਤੀ ਵਿਚ ਹਨ। ਤੇ ਉਸ ਰਾਜ ਦੀ ਰਾਜਕੀ ਭਾਸ਼ਾ ਪੰਜਾਬੀ ਇਖ਼ਤਿਆਰ ਕੀਤੀ ਗਈ ਹੈ। ਇਹ ਵਡਿਆਈ ਪੰਜਾਬੀ ਜ਼ਬਾਨ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਵੀ ਪ੍ਰਾਪਤ ਨਹੀਂ ਸੀ। ਹੁਣ ਵ੍ਕਤ ਹੈ ਕਿ ਇਸ ਸਭ ਕੁਝ ਨੂੰ ਵਿਗਸਤ

ਕੀਤਾ ਜਾਏ ਨਾ ਕਿ ਫ਼ਜ਼ੂਲ ਬਹਿਸਾਂ ਵਿਚ ਕੌਮ ਦੀ ਸ਼ਕਤੀ ਨੂੰ ਗੰਵਾਇਆ ਜਾਏ।

ਇਹ ਛੋਟੀ ਜਿਹੀ ਪੁਸਤਕ ਮੈਂ ਕਾਹਲੀ ਵਿਚ ਲਿਖੀ ਹੈ ਤਾਂ ਜੋ ਪੰਜਾਬ ਵਿਚ ਅੱਜਕਲ੍ਹ ਦੇ ਤਣਾਉ ਨੂੰ ਕਿਸੇ ਤਰ੍ਹਾਂ ਠਲ੍ਹ ਪਾਈ ਜਾ ਸਕੇ। ਅਸਲੋਂ ਇਹ ਝਗੜਾ ਨਿਰੰਕਾਰੀ ਸੰਪ੍ਰਦਾਇ ਤੇ ਅਕਾਲੀਆਂ ਵਿਚ ਸ਼ੁਰੂ ਹੋਇਆ ਤੇ ਫੇਰ ਇਸ ਹੋਰਨਾਂ ਤੰਦਾਂ ਨੂੰ ਆਪਣੇ ਵਿਚ ਉਲਝਾ ਲਿਆ। ਹੁਣ ਇਹ ਜਾਣੀ-ਪਛਾਣੀ ਵੰਨਗੀ ਦੀ ਫ਼ਿਰਕੂ ਕਸ਼ਮਕਸ਼ ਬਣ ਗਿਆ ਹੈ।

ਸਿੱਖ ਇਕ ਤੇਜਵਾਨ ਜ਼ਿੰਦਾ-ਦਿਲ ਕੌਮ ਹਨ। ਇਹ ਆਪਣੀ ਪਰੰਪਰਾ ਤੇ ਯੋਗ ਮਾਣ ਕਰ ਸਕਦੇ ਹਨ। ਸਿੱਖ ਮਿਹਨਤੀ ਤੇ ਸਾਹਸੀ ਹਨ। ਦੋਸਤ ਤੇ ਪ੍ਰਗਤੀਸ਼ੀਲ ਹਨ। ਇਨ੍ਹਾਂ ਦੀ ਕੁਰਬਾਨੀ ਦੀ ਭਾਵਨਾ ਬੇਜੋੜ ਹੈ। ਵਧੇਰੇ ਕਰ ਕੇ ਇਹ ਸਿੱਖਾਂ ਦੀ ਹੀ ਮਿਹਨਤ ਦਾ ਸਦਕਾ ਹੈ ਕਿ ਦੇਸ਼ ਨੇ ਖ਼ੁਰਾਕ ਦੀ ਉਪਜ ਵਿਚ ਇਤਨੀ ਅਸਚਰਜ-ਜਨਕ ਤਰੱਕੀ ਕੀਤੀ ਹੈ। ਦੇਸ਼ ਦੀ ਨਾਜ਼ਕ ਸਰਹੱਦ ਤੇ ਬੈਠੇ, ਇਹ ਆਪਣੇ ਮੁਲਕ ਦੀ ਤਕੜੀ ਬਾਂਹ ਹਨ। ਦੇਸ਼ ਦੀ ਆਜ਼ਾਦੀ ਦੀ ਲਹਿਰ ਵਿਚ ਸਿੱਖਾਂ ਦੀ ਦੇਣ ਬੇਮਿਸਾਲ ਹੈ। ਆਜ਼ਾਦੀ ਤੋਂ ਬਾਅਦ ਦੇਸ਼ ਤੇ ਕਈ ਹਮਲਿਆਂ ਵਿਚ ਭਾਵੇਂ ਉਹ ਪੱਛਮ ਵਲੋਂ ਸਨ, ਭਾਵੇਂ ਪੂਰਬ ਵਲੋਂ, ਸਿੱਖਾਂ ਦੀਆਂ ਕੁਰਬਾਨੀਆਂ ਬੇਓੜਕ ਹਨ। ਹਰ ਕੌਮੀ ਲੋੜ ਵੇਲੇ ਉਹ ਹਮੇਸ਼ਾ ਸਭ ਤੋਂ ਅਗੇ ਰਹੇ ਹਨ। ਇਸ ਤਰ੍ਹਾਂ ਦੇ ਲੋਕਾਂ ਲਈ, ਖ਼ਾਸ ਤੌਰ ਤੇ ਜਿਨ੍ਹਾਂ ਦਾ ਇਤਿਹਾਸ ਇਤਨਾ ਸ਼ਾਨਦਾਰ ਹੋਵੇ ਤੇ ਜਿਨ੍ਹਾਂ ਦਾ ਵਰਤਮਾਨ ਇਸ ਕਦਰ ਉੱਜਲ ਹੈ, ਇਹ ਨਹੀਂ ਸੋਭਦਾ ਕਿ ਉਹ ਸੁਕੰਚਵੀ ਸੋਚਣੀ ਵਿਚ ਪੈਣ ਜਾਂ ਆਪਣੇ ਬਿੰਬ ਨੂੰ ਤੰਗ ਨਜ਼ਰੀ ਦੀ ਕਿਸੇ ਭਾਵਨਾ ਨਾਲ ਵਿਗਾੜ ਲੈਣ।

ਇਹ ਪੁਸਤਕ ਪਹਿਲੇ ਅੰਗਰੇਜ਼ੀ ਵਿਚ ਲਿਖੀ ਗਈ ਤੇ ਇਸ ਦੇ ਵਧੇਰੇ ਭਾਗ ਨੂੰ ਅੰਗਰੇਜ਼ੀ ਟ੍ਰਿਬਿਊਨ ਨੇ 13 ਕਿਸਤਾਂ ਵਿਚ ਇਕ ਹਫ਼ਤਾਵਾਰੀ ਲੜੀ ਵਿਚ ਪ੍ਰਕਾਸ਼ਿਤ ਕੀਤਾ। ਜੋ ਪ੍ਰਤਿਕਰਮ ਪਾਠਕਾਂ ਤੋਂ ਉਸ ਵੇਲੇ ਪ੍ਰਾਪਤ ਹੋਇਆ ਉਸ ਤੋਂ ਪਰਤੱਖ ਹੁੰਦਾ ਹੈ ਕਿ ਜਿਸ ਮਨੋਰਥ ਨਾਲ ਇਹ ਪੁਸਤਕ ਲਿਖੀ ਗਈ ਉਹ ਮਨੋਰਥ ਕਿਸੇ ਹੱਦ ਤਕ ਪੂਰਾ ਹੋਇਆ ਹੈ। ਪੰਜਾਬ ਦੇ ਦਾਨਸ਼ਵਰ ਇਸ ਗੱਲ ਤੋਂ ਹੁਣ ਭਲੀ ਪ੍ਰਕਾਰ ਜਾਣੂ ਜਾਪਦੇ ਹਨ ਕਿ ਅਸੀਂ ਇਸ ਸਭ ਕੁਝ ਲਈ ਕੀ ਮੁਲ ਚੁਕਾਣ ਜਾ ਰਹੇ ਹਾਂ। ਅੱਜ ਪੰਜਾਬ ਵਿਚ ਜੋ ਕੁਝ ਹੋ ਰਿਹਾ ਹੈ ਉਹ ਉਸ ਸਭ ਕੁਝ ਨੂੰ ਝੁਠਲਾਂਦਾ ਹੈ ਜਿਸ ਲਈ ਖ਼ਾਲਸਾ ਸਾਜਿਆ ਗਿਆ ਸੀ ਤੇ ਉਹ ਸਾਰੇ ਮੁਲ ਜਿਹੜੇ ਸਿੱਖ ਕੌਮ ਨੇ ਅੱਜ ਤੀਕ ਅਪਣਾਏ ਹਨ। ਇਤਿਹਾਸ ਇਸ ਦਾ ਗਵਾਹ ਹੈ।

ਕਰਤਾਰ ਸਿੰਘ ਦੁੱਗਲ

# I

## ਸੁਲਹਕੁਲ ਅਵਤਾਰ

ਬਾਬਾ ਨਾਨਕ ਸ਼ਾਹ ਫ਼ਕੀਰ
ਹਿੰਦੂ ਦਾ ਗੁਰੂ, ਮੁਸਲਮਾਨ ਦਾ ਪੀਰ ।

ਪੰਜਾਬ ਦੇ ਹਿੰਦੂ ਤੇ ਮੁਸਲਮਾਨ ਗੁਰੂ ਨਾਨਕ ਦੇਵ ਜੀ ਨੂੰ ਅੱਜ ਤੀਕ ਇੰਜ ਯਾਦ ਕਰਦੇ ਹਨ । ਕਿਹਾ ਜਾਂਦਾ ਹੈ ਕਿ ਜਦੋਂ ਉਹ ਜੋਤੀ-ਜੋਤ-ਸਮਾਏ, ਹਿੰਦੂ ਕਹਿਣ ਅਸੀਂ ਇਨ੍ਹਾਂ ਦਾ ਦਾਹ-ਸੰਸਕਾਰ ਕਰਾਂਗੇ, ਮੁਸਲਮਾਨ ਕਹਿਣ, ਅਸੀਂ ਇਨ੍ਹਾਂ ਨੂੰ ਦਫ਼ਨ ਕਰਾਂਗੇ । ਇਹ ਕੋਈ ਅਸਚਰਜ ਹੋਣ ਵਾਲੀ ਗੱਲ ਨਹੀਂ । ਆਪਣੇ ਜੀਵਨ ਵਿਚ ਜਿਥੇ ਉਹ ਹਰਦੁਆਰ ਤੇ ਕਾਂਸ਼ੀ, ਮਥਰਾ ਤੇ ਪੁਰੀ ਤੀਰਥ-ਯਾਤਰਾ ਲਈ ਗਏ, ਉਥੇ ਉਨ੍ਹਾਂ ਮੱਕੇ-ਮਦੀਨੇ ਦਾ ਹੱਜ ਵੀ ਕੀਤਾ ਦਸਿਆ ਜਾਂਦਾ ਹੈ । ਬਾਬੇ ਨੇ ਨੀਲੇ ਬਸਤਰ ਪਹਿਨ ਰਖੇ ਸਨ, ਜਿਵੇਂ ਤੁਰਕ ਤੇ ਪਠਾਣ ਕਰਦੇ ਸਨ । ਜਿਥੇ ਗੁਰੂ ਨਾਨਕ ਨੇ ਸਿੱਧਾਂ ਨਾਲ ਗੋਸ਼ਟੀਆਂ ਕੀਤੀਆਂ, ਉਨ੍ਹਾਂ ਮੁਸਲਮਾਨ ਸੂਫ਼ੀਆਂ ਤੇ ਫ਼ਕੀਰਾਂ ਨਾਲ ਵੀ ਰੱਬ ਤੇ ਰੱਬ ਦੇ ਬੰਦਿਆਂ ਬਾਰੇ ਕਈ ਕਈ ਵਾਰ ਵਿਚਾਰ-ਵਟਾਂਦਰਾ ਕੀਤਾ । ਉਨ੍ਹਾਂ ਦੇ ਅੰਗ ਸੰਗ ਰਹਿਣ ਵਾਲੇ ਸਾਥੀਆਂ ਵਿਚ ਮਰਦਾਨਾ ਇਕ ਮੁਸਲਮਾਨ ਰਬਾਬੀ ਸੀ ਤੇ ਬਾਲਾ ਇਕ ਹਿੰਦੂ ਚੇਲਾ ਜਿਸ ਬਾਬੇ ਨਾਨਕ ਦੀ ਸਭ ਤੋਂ ਪਹਿਲੀ ਜਨਮ ਸਾਖੀ ਲਿਖੀ । ਗੁਰੂ ਨਾਨਕ ਫ਼ਾਰਸੀ ਜਾਣਦੇ ਸਨ, ਫ਼ਾਰਸੀ ਵਿਚ ਉਨ੍ਹਾਂ ਕਵਿਤਾ ਕਹੀ । ਉਨ੍ਹਾਂ ਨੂੰ ਸੰਸਕ੍ਰਿਤ ਵਿਚ ਵੀ ਉਤਨੀ ਪ੍ਰਬੀਣਤਾ ਪ੍ਰਾਪਤ ਸੀ । ਵੇਦਾਂ ਤੇ ਪੁਰਾਣਾਂ ਦਾ ਉਨ੍ਹਾਂ ਅਧਿਅਨ ਕੀਤਾ ਸੀ । ਬੇਸ਼ੱਕ ਉਹ ਇਕ ਅਜਿਹੀ ਸਾਲਮ ਹਸਤੀ ਸਨ ਜਿਸ ਵਿਚ ਹਰ ਮਜ਼੍ਹਬ ਤੇ ਹਰ ਕੌਮ ਦੇ ਚੰਗੇ ਗੁਣਾਂ ਦਾ ਸੰਗਮ ਮਿਲਦਾ ਸੀ ।

ਬਚਪਨ ਵਿਚ ਹੀ ਬਾਬਾ ਨਾਨਕ ਨੇ ਆਪਣੇ ਸਮਾਜ ਵਿਚ ਪ੍ਰਚੱਲਤ ਅੰਧ-ਵਿਸ਼ਵਾਸ, ਟੂਣੇ-ਟੋਟਕੇ, ਵਾਧੂ ਰਸਮਾਂ ਰਿਵਾਜਾਂ ਦੇ ਖ਼ਿਲਾਫ਼ ਆਵਾਜ਼ ਉਠਾਣੀ ਸ਼ੁਰੂ ਕਰ ਦਿਤੀ । ਇੰਜ ਉਨ੍ਹਾਂ ਦੇ ਪਿਤਾ ਸਮੇਤ ਕਈ ਲੋਕ ਉਨ੍ਹਾਂ ਨਾਲ ਖਫ਼ਾ ਵੀ ਹੋਏ । ਹਿੰਦੂ ਪੁਜਾਰੀ ਤੇ ਮੁਸਲਮਾਨ ਮੌਲਵੀ ਉਨ੍ਹਾਂ ਤੋਂ ਬੇਜ਼ਾਰ ਸਨ । ਉਸ ਛੋਟੀ ਆਯੂ ਵਿਚ ਉਨ੍ਹਾਂ ਦੀ ਭੈਣ ਬੇਬੇ ਨਾਨਕੀ ਤੇ ਉਨ੍ਹਾਂ ਦੇ ਪਿੰਡ ਦੇ ਚੌਧਰੀ ਰਾਏ ਬੁਲਾਰ ਨੂੰ ਬਾਬੇ ਨਾਨਕ ਵਿਚ ਰੱਬ ਦਾ ਨੂਰ ਵਿਖਾਈ ਦਿਤਾ । ਅਜੇ ਤੀਕ ਇਹ ਫ਼ੈਸਲਾ ਨਹੀਂ ਹੋ ਸਕਿਆ ਕਿ

ਰਾਏ ਬੁਲਾਰ ਗੁਰੂ ਨਾਨਕ ਦਾ ਪਹਿਲਾ ਭਗਤ ਸੀ ਜਾਂ ਬੇਬੇ ਨਾਨਕੀ, ਉਨ੍ਹਾਂ ਦੀ ਵੱਡੀ ਭੈਣ।

ਗੁਰੂ ਨਾਨਕ ਦੰਭ ਤੇ ਕਰਮ-ਕਾਂਡ ਦੇ ਵਿਰੁੱਧ ਸਨ, ਭਾਵੇਂ ਉਹ ਇਸਲਾਮ ਵਿਚ ਉਨ੍ਹਾਂ ਨੂੰ ਵਿਖਾਈ ਦਿੰਦਾ, ਭਾਵੇਂ ਹਿੰਦੂ ਮਤ ਵਿਚ। ਉਹ ਸਵੱਛ ਤੇ ਈਮਾਨਦਾਰ ਜੀਵਨ ਦਾ ਪ੍ਰਚਾਰ ਕਰਦੇ ਸਨ। ਰੱਬ ਦੀ ਏਕਤਾ ਵਿਚ ਉਨ੍ਹਾਂ ਦਾ ਵਿਸ਼ਵਾਸ ਸੀ। ਪਹਿਲਾ ਸਬਕ ਜਿਹੜਾ ਉਨ੍ਹਾਂ ਦੁਨੀਆਂ ਨੂੰ ਦਿਤਾ ਉਹ ਸੀ — ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨ। ਉਹ ਹਿੰਦੂਆਂ ਨੂੰ ਚੰਗੇ ਹਿੰਦੂ ਤੇ ਮੁਸਲਮਾਨਾਂ ਨੂੰ ਚੰਗੇ ਮੁਸਲਮਾਨ ਬਣਨ ਲਈ ਤਲਕੀਨ ਕਰਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਇਸਲਾਮ ਜਾਂ ਹਿੰਦੂ ਮਤ ਬਾਹਰਮੁਖੀ ਵਖਰੇਵਿਆਂ ਤੋਂ ਉਚੇਰੇ ਹਨ।

ਰਿਵਾਜ ਦੇ ਮੁਤਾਬਕ ਜਦੋਂ ਬਾਬਾ ਨਾਨਕ ਇਕ ਖ਼ਾਸ ਆਯੂ ਦੇ ਹੋਏ ਤਾਂ ਇਹ ਫ਼ੈਸਲਾ ਹੋਇਆ ਕਿ ਉਨ੍ਹਾਂ ਨੂੰ ਜਨੇਊ ਪਵਾਇਆ ਜਾਏ। ਹਿੰਦੂਆਂ ਵਿਚ ਜਨੇਊ ਪਾਣਾ ਪੁਨੀਤ ਗਿਣਿਆ ਜਾਂਦਾ ਹੈ। ਬਾਬਾ ਨਾਨਕ ਇਸ ਲਈ ਰਾਜ਼ੀ ਨਹੀਂ ਹੋਏ। ਉਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਵਾਧੂ ਰਹੁ-ਰੀਤੀਆਂ ਵਿਚ ਕੋਈ ਵਿਸ਼ਵਾਸ ਨਹੀਂ ਸੀ। ਜਨੇਊ ਉਨ੍ਹਾਂ ਨੂੰ ਕੇਵਲ ਇਕ ਧਾਗਾ ਪ੍ਰਤੀਤ ਹੁੰਦਾ ਜਿਹੜਾ ਵਕਤ ਪੈਣ ਨਾਲ ਛਿਜ ਸਕਦਾ ਸੀ, ਟੁੱਟ ਸਕਦਾ ਸੀ। ਬਾਬਾ ਨਾਨਕ ਨੇ ਕਿਹਾ :

ਦਇਆ ਕਪਾਹ ਸੰਤੋਖੁ ਸੂਤ
ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ
ਹਈ ਤਾਂ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ
ਨਾ ਏਹ ਜਲੈ ਨਾ ਜਾਇ ॥
ਧੰਨੁ ਸੁ ਮਾਣਸ ਨਾਨਕਾ
ਜੋ ਗਲ ਚਲੇ ਪਾਇ ॥

(ਆਸਾ ਦੀ ਵਾਰ)

ਇਕ ਵਾਰ ਸੁਲਤਾਨਪੁਰ ਦੇ ਨਵਾਬ ਤੇ ਉਥੋਂ ਦੇ ਕਾਜ਼ੀ ਨੇ ਬਾਬਾ ਨਾਨਕ ਨੂੰ ਆਪਣੇ ਨਾਲ ਨਮਾਜ਼ ਪੜ੍ਹਨ ਲਈ ਕਿਹਾ। ਗੁਰੂ ਨਾਨਕ ਨੂੰ ਕੋਈ ਇਤਰਾਜ਼ ਨਹੀਂ ਸੀ। ਜਿਨ੍ਹਾਂ ਲੋਕਾਂ ਨੂੰ ਰੱਬ ਦੀ ਏਕਤਾ ਵਿਚ ਵਿਸ਼ਵਾਸ ਸੀ ਉਹ ਉਨ੍ਹਾਂ ਦੀ ਸੰਗਤ ਲਈ ਹਮੇਸ਼ਾਂ ਤਿਆਰ ਰਹਿੰਦੇ ਸਨ। ਪਰ ਜਦੋਂ ਉਹ ਲੋਕ ਨਮਾਜ਼ ਪੜ੍ਹਨ ਲਗੇ, ਗੁਰੂ ਨਾਨਕ ਲਾਂਭੇ ਹੋ ਕੇ ਖਲੋ ਗਏ। ਉਨ੍ਹਾਂ ਦੇ ਹੋਠਾਂ ਤੇ ਇਕ ਮੁਸਕਾਨ ਜਿਹੀ ਸੀ। ਨਮਾਜ਼

ਖ਼ਤਮ ਕਰਕੇ ਕਾਜ਼ੀ ਨੇ ਬਾਬਾ ਨਾਨਕ ਨੂੰ ਕਿਹਾ, "ਤੁਸੀਂ ਤਾਂ ਕਿਹਾ ਸੀ ਕਿ ਸਾਡੇ ਨਾਲ ਨਮਾਜ਼ ਪੜ੍ਹੋਗੇ, ਤੁਸੀਂ ਨਮਾਜ਼ ਨਹੀਂ ਪੜ੍ਹੀ।" ਗੁਰੂ ਨਾਨਕ ਨੇ ਜਵਾਬ ਦਿਤਾ : "ਮੈਂ ਕਿਹਦੇ ਨਾਲ ਨਮਾਜ਼ ਪੜ੍ਹਦਾ ? ਨਮਾਜ਼ ਪੜ੍ਹ ਰਹੇ ਤੁਹਾਡਾ ਮਨ ਤਾਂ ਸਾਰੇ-ਦਾ-ਸਾਰਾ ਸਮਾਂ ਪਿਛੇ ਤੁਹਾਡੇ ਘਰ ਨਵੀਂ ਸੂਈ ਵਛੇਰੀ ਵਿਚ ਸੀ ਕਿਤੇ ਉਹ ਤੁਹਾਡੇ ਵਿਹੜੇ ਦੇ ਖੂਹ ਵਿਚ ਨਾ ਢਹਿ ਪਵੇ।" ਕਾਜ਼ੀ ਨੇ ਸੁਣਿਆ ਤੇ ਸ਼ਰਮਿੰਦਾ ਹੋ ਕੇ ਚੁਪ ਹੋ ਗਿਆ। "ਤਾਂ ਫਿਰ ਤੁਸੀਂ ਮੇਰਾ ਸਾਥ ਹੀ ਦਿਤਾ ਹੁੰਦਾ।" ਨਵਾਬ ਕਹਿਣ ਲਗਾ। "ਪਰ ਤੁਸੀਂ ਤਾਂ ਕਾਬੁਲ ਵਿਚ ਘੋੜੇ ਖ਼ਰੀਦ ਰਹੇ ਸੀ।" ਨਵਾਬ ਇਸ ਗੱਲ ਦੀ ਸਚਾਈ ਤੋਂ ਇਨਕਾਰ ਨਹੀਂ ਕਰ ਸਕਿਆ। ਬਾਬਾ ਨਾਨਕ ਨੇ ਇਸ ਮੌਕੇ ਤੇ ਫ਼ਰਮਾਇਆ :

ਮਿਹਰ ਮਸੀਤ ਸਿਦਕੁ ਮੁਸਲਾ ਹਕੁ ਹਲਾਲ ਕੁਰਾਣ।
ਸਰਮ ਸੁਨਤ ਸੀਲ ਰੋਜਾ ਹੋਹਿ ਮੁਸਲਮਾਨੁ।
ਕਰਣੀ ਕਾਬਾ ਸਚੁ ਪੀਰ ਕਲਮਾ ਕਰਮ ਨਿਵਾਜਿ।
ਤਸਬੀਹ ਸਾ ਤਿਸ ਭਾਵਸੀ ਨਾਨਕੁ ਰਖੈ ਲਾਜਿ।
... ... ... ...
ਪੰਜ ਨਿਵਾਜਾ ਵਖਤ ਪੰਜ ਪੰਜਾ ਪੰਜੇ ਨਾਉ।
ਪਹਿਲਾ ਸਚ ਹਲਾਲੁ ਦੁਇ ਤੀਜੀ ਖੈਰ ਖੁਦਾਇ।
ਚਉਥੀ ਨਿਯਤ ਰਾਸਿ ਮਨਿ ਪੰਜਵੀ ਸਿਫ਼ਤ ਸਨਾਇ।
ਕਰਣੀ ਕਲਮਾ ਆਖਿ ਕੈ ਤਾਂ ਮੁਸਲਮਾਨੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੇ ਕੂੜੀ ਪਾਇ।
(ਮਾਝ)

ਇਸ ਤਰ੍ਹਾਂ ਦੇ ਵੀਚਾਰ ਰਖਣ ਵਾਲੇ ਦਰਵੇਸ਼ ਨੂੰ ਸੂਝ ਬੂਝ ਰਖਣ ਵਾਲੇ ਹਿੰਦੂ ਤੇ ਮੁਸਲਮਾਨ ਦੋਵੇਂ ਸਤਿਕਾਰ ਕਰਦੇ ਸਨ। ਮੁਸਲਮਾਨ ਉਹਨੂੰ ਵਲੀ ਅੱਲਾ ਮੰਨਦੇ ਸਨ ਤੇ ਹਿੰਦੂ ਘਰਾਂ ਵਿਚ ਅਜੇ ਕਲ ਤੀਕ ਇਕ ਬੇਟੇ ਨੂੰ ਜ਼ਰੂਰ ਗੁਰੂ ਦੀ ਸਰਨੀ ਲਾਇਆ ਜਾਂਦਾ ਸੀ, ਉਹਨੂੰ ਸਿੱਖ ਸਜਾ ਕੇ ਬਾਬਾ ਨਾਨਕ ਲਈ ਸ਼ਰਧਾ ਪ੍ਰਗਟਾਈ ਜਾਂਦੀ ਸੀ।

ਅੱਜ ਕਲ੍ਹ ਦੇ ਸਾਡੇ ਸੰਚਾਰ ਮਾਧਿਅਮ ਉਨ੍ਹਾਂ ਦਿਨਾਂ ਵਿਚ ਨਾ ਹੋਣ ਕਰਕੇ ਬਾਬਾ ਨਾਨਕ ਨੇ ਆਪਣੇ ਜੀਵਨ ਵਿਚ ਕਈ ਲੰਮੇ ਸਫ਼ਰ ਝਾਗ ਕੇ ਉੱਤਰ ਦੱਖਣ, ਪੂਰਬ ਤੇ ਪੱਛਮ ਦੇਸ਼ ਦੇ ਕੋਨੇ ਕੋਨੇ ਵਿਚ ਤੇ ਦੇਸ਼ ਤੋਂ ਬਾਹਰ ਵੀ ਆਪਣਾ ਸੰਦੇਸ਼ ਪਹੁੰਚਾਇਆ। ਪੂਰਬ ਵਿਚ ਨਾਗਾਲੈਂਡ ਤਕ ਗਏ। ਦੱਖਣ ਵਿਚ ਉਹ ਸ੍ਰੀ ਲੰਕਾ ਤੇ

ਲਕਸ਼ਦੀਪ ਤਕ ਪਹੁੰਚੇ। ਉੱਤਰ ਵਿਚ ਉਹ ਹਿਮਾਲੀਆ ਪਰਬਤ ਟਪ ਕੇ ਪਹਾੜਾਂ ਨੂੰ ਉਲਾਂਘਦੇ ਮਾਨਸਰੋਵਰ ਤੀਕ ਪੁੱਜੇ, ਜਿਥੇ ਉਨ੍ਹਾਂ ਦੀ ਗੋਸ਼ਟੀ ਕਈ ਸਿੱਧਾਂ ਤੇ ਸੰਨਿਆਸੀਆਂ ਨਾਲ ਹੋਈ ਜਿਹੜੇ ਦੁਨੀਆਂ ਨੂੰ ਛਡ ਕੇ ਉਥੇ ਜਾ ਛੁੱਪੇ ਸਨ। ਤੇ ਪੱਛਮ ਵਿਚ ਇਤਿਹਾਸ ਗਵਾਹ ਹੈ ਕਿ ਉਹ ਬਗਦਾਦ ਤੀਕ ਅਪੜੇ। ਭਾਵੇਂ ਇਹ ਲੰਮੇ ਸਫ਼ਰ ਕਠਨ ਸਨ, ਪਰ ਇਨ੍ਹਾਂ ਸਦਕਾ ਬਾਬਾ ਨਾਨਕ ਆਪਸੀ ਮੇਲ ਜੋਲ ਦੀ ਭਾਵਨਾ ਨੂੰ ਫੈਲਾ ਸਕੇ। ਜਿਥੇ ਕਿਤੇ ਵੀ ਉਹ ਜਾਂਦੇ ਉਥੇ ਅਜੇ ਤੀਕ ਉਨ੍ਹਾਂ ਨੂੰ ਯਾਦ ਕੀਤਾ ਜਾਂਦਾ ਹੈ। ਉਨ੍ਹਾਂ ਪ੍ਰਤੀ ਲੋਕਾਂ ਦੀ ਸ਼ਰਧਾ ਬਣੀ ਹੋਈ ਹੈ।

ਪੂਰਬ ਦੀ ਯਾਤਰਾ ਦੇ ਦੌਰਾਨ ਬਾਬਾ ਨਾਨਕ ਗੋਰਖ ਮੱਤੇ ਗਏ ਦਸੀਂਦੇ ਹਨ। ਪੀਲੀ ਭੀਤ ਤੋਂ ਥੋੜ੍ਹੀ ਦੂਰੀ ਤੇ ਇਹ ਤੀਰਥ ਅਸਥਾਨ ਗੋਰਖ ਨਾਥ ਦਾ ਵਸਾਇਆ ਦਸਿਆ ਜਾਂਦਾ ਹੈ। ਇਥੋਂ ਦੇ ਸਿੱਧਾਂ ਤੇ ਜੋਗੀਆਂ ਨੇ ਬਾਬਾ ਨਾਨਕ ਨਾਲ ਕਰੜਾ ਵਾਦ-ਵਿਵਾਦ ਕੀਤਾ। ਆਖ਼ਰ ਉਨ੍ਹਾਂ ਨੂੰ ਹਾਰ ਮੰਨਣੀ ਪਈ ਤੇ ਆਪਣੇ ਡੇਰੇ ਦਾ ਨਾਂ ਉਨ੍ਹਾਂ ਗੋਰਖ ਮਤੇ ਦੀ ਥਾਂ ਨਾਨਕ ਮਤਾ ਰਖਿਆ। ਇਹ ਸਥਾਨ ਅੱਜ ਤੀਕ ਤੀਰਥ ਅਸਥਾਨ ਮੰਨਿਆ ਜਾਂਦਾ ਹੈ। ਬਾਬਾ ਨਾਨਕ ਨੇ ਸਿੱਧਾਂ ਨੂੰ ਕਿਹਾ :

ਜੋਗੁ ਨਾ ਖਿੰਥਾ ਜੋਗੁ ਨ ਡੰਡੇ ਜੋਗੁ ਨਾ ਭਸਮ ਚੜਾਈਐ ॥
ਜੋਗ ਨਾ ਮੁੰਦੀ ਮੂੰਡ ਮੁਡਾਇਐ ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ,
ਗਲੀ ਜੋਗੁ ਨ ਹੋਈ ॥

ਏਕ ਦਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥
ਜੋਗ ਨਾ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥
ਜੋਗ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨ ਰਹੀਐ ਜੋਗੁ ਜੁਗਤਿ ਇਵ ਪਾਈਐ ॥੨॥
ਸਤਿ ਗੁਰੂ ਭੇਟੇ ਤਾ ਸਹਿਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਿਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦ ਪਾਈਐ ॥
ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਤਉ ਪਾਈਐ ॥

(ਸੂਹੀ ਮਹੱਲਾ ੧ ਘਰ ੭)

ਆਸਾਮ ਤੋਂ ਮੁੜਦਿਆਂ ਬਾਬਾ ਨਾਨਕ ਉੜੀਸਾ ਵਲੋਂ ਹੁੰਦੇ ਆਏ ਜਿਥੇ ਉਹ

ਜਗਨਨਾਥ ਪੁਰੀ ਦੇ ਦਰਸ਼ਨਾਂ ਲਈ ਗਏ । ਇਹ ਮੰਦਰ ਹਿੰਦੂ-ਮਤ ਦੇ ਪ੍ਰਮੁਖ ਤੀਰਥ ਅਸਥਾਨਾਂ ਵਿਚੋਂ ਹੈ । ਬਾਬਾ ਨਾਨਕ ਨੇ ਵੇਖਿਆ ਉਥੋਂ ਦੇ ਪੁਜਾਰੀ ਕਰਮ ਕਾਂਡ ਤੇ ਰਸਮ-ਰਿਵਾਜ ਵੱਲ ਵਧੇਰੇ ਧਿਆਨ ਦਿੰਦੇ ਸਨ, ਪ੍ਰਮਾਤਮਾ ਲਈ ਉਨ੍ਹਾਂ ਵਿਚ ਸ਼ਰਧਾ ਘਟ ਸੀ । ਥਾਲੀਆਂ ਵਿਚ ਭਾਂਤ ਭਾਂਤ ਦੀ ਸਾਮਗਰੀ ਇਕੱਠੀ ਕਰਕੇ ਉਹ ਧੂਫ ਤੇ ਅਗਰਬਤੀਆਂ ਬਾਲਦੇ ਆਰਤੀ ਕਰਦੇ । ਇੰਜ ਉਹ ਦਿਨ ਵਿਚ ਕਈ ਕਈ ਵਾਰ ਕਰਦੇ ਪਰ ਉਨ੍ਹਾਂ ਵਿਚੋਂ ਕਿਸੇ ਦਾ ਮਨ ਭਗਵਾਨ ਵਿਚ ਨਹੀਂ ਹੁੰਦਾ ਸੀ । ਇਹ ਵੇਖ ਇਕ ਦਿਨ ਆਰਤੀ ਵਿਚੋਂ ਉਠ ਕੇ ਗੁਰੂ ਨਾਨਕ ਮੰਦਰ ਦੇ ਬਾਹਰ ਜਾ ਬੈਠੇ ਤੇ ਮਰਦਾਨੇ ਨੂੰ ਕਹਿਣ ਲਗੇ — ਮਰਦਾਨਿਆ ਰਬਾਬ ਛੇੜ । ਤਾਂ ਬਾਬਾ ਨਾਨਕ ਨੇ ਇਸ ਆਰਤੀ ਦਾ ਉਚਾਰਣ ਕੀਤਾ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ,
ਧੂਪੁ ਮਲਿਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ।
ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ, ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ, ਇਵ
ਚਲਤ ਮੋਹੀ ॥ ੨ ॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਕੈ ਚਾਨਣਿ ਸਭ ਮਹਿ ਚਾਨਣ ਹੋਇ ॥
ਗੁਰ ਸਾਖੀ ਜੋਤਿ ਪ੍ਰਗਟੁ ਹੋਇ ॥
ਜੋ ਤਿਸ ਭਾਵੈ ਸੁ ਆਰਤੀ ਹੋਇ ॥ ੩ ॥
ਹਰ ਚਰਣ ਕਮਲ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ
ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹ ਨਾਨਕ ਸਾਰਿੰਗ ਕਉ, ਹੋਇ ਜਾ ਤੇ ਤੇਰੇ ਨਾਮਿ ਵਾਸਾ ॥
(ਧਨਾਸਰੀ ਮਹਲਾ ੧)

ਇੰਜ ਬਾਬੇ ਨੂੰ ਉਨਮਾਦ ਵਿਚ ਅਕਾਲ ਪੁਰਖ ਦੀ ਉਸਤਤ ਕਰ ਰਿਹਾ ਸੁਣ ਕੇ ਕੀ ਪੁਜਾਰੀ ਤੇ ਕੀ ਯਾਤਰੀ ਗੁਰੂ ਨਾਨਕ ਦੇ ਗਿਰਦ ਇਕੱਠੇ ਹੋ ਗਏ ਤੇ ਉਹ ਬਾਬੇ ਦੀ ਆਰਤੀ ਸੁਣ ਕੇ ਨਿਹਾਲ ਹੋ ਹੋ ਗਏ ।

ਜਦੋਂ ਬਾਬਾ ਨਾਨਕ ਮੱਕੇ ਪੁਜੇ, ਉਹ ਥਕ ਗਏ ਸਨ । ਪੈਂਡਾ ਵੀ ਕਿਹੜਾ ਥੋੜ੍ਹਾ ਸੀ ! ਮੱਕਾ ਸਰੀਫ਼ ਪੁਜ ਕੇ ਬਾਬਾ ਕਾਬੇ ਦੇ ਵਿਹੜੇ ਵਿਚ ਇਕ ਪਸਾਰ ਹੇਠ ਪੈ ਗਏ ।

ਸੁੱਤੇ ਸੁੱਤੇ ਬਾਬਾ ਨਾਨਕ ਜੀ ਦੇ ਚਰਨ ਕਾਬਾ ਵੱਲ ਹੋ ਗਏ। ਕਾਬਾ ਵੱਲ ਤਾਂ ਹਾਜੀ ਦਾ ਸਿਰ ਹੋਣਾ ਚਾਹੀਦਾ ਹੈ ਜਿਵੇਂ ਉਥੋਂ ਦਾ ਰਿਵਾਜ ਹੈ। ਰਾਤ ਨੂੰ ਕਾਬੇ ਦਾ ਚੌਕੀਦਾਰ ਘੁੰਮਦਾ ਹੋਇਆ ਉਧਰ ਆਇਆ ਤੇ ਇਹ ਵੇਖ ਕੇ ਕਿ ਕੋਈ ਯਾਤਰੀ ਕਾਬੇ ਵੱਲ ਪੈਰ ਕਰਕੇ ਸੁੱਤਾ ਪਿਆ ਸੀ, ਉਹਨੂੰ ਚਾਰੇ ਕਪੜੇ ਅੱਗ ਲਗ ਗਈ। ਉਹ ਚਿੱਲਾਇਆ, "ਕੌਣ ਹੈ ਤੂੰ ਜੋ ਇੰਜ ਕਾਬੇ ਵੱਲ ਪੈਰ ਕਰਕੇ ਸੁੱਤਾ ਪਿਆ ਏਂ ?" ਚੌਕੀਦਾਰ ਗੁਰੂ ਨਾਨਕ ਨਾਲ ਸਖ਼ਤੀ ਕਰਨ ਹੀ ਲਗਾ ਸੀ ਕਿ ਬਾਬਾ ਜੀ ਦੀ ਅੱਖ ਖੁਲ੍ਹ ਗਈ। ਉਨ੍ਹਾਂ ਕਿਹਾ, "ਭਲੇ ਲੋਕ ! ਮੈਂ ਲੰਮੇ ਸਫ਼ਰ ਦਾ ਥੱਕਿਆ ਹੋਇਆ ਹਾਂ। ਤੂੰ ਮੇਰੇ ਪੈਰ ਉਧਰ ਕਰ ਦੇ ਜਿਧਰ ਰੱਬ ਨਹੀਂ।" ਜਿਧਰ ਰੱਬ ਨਹੀਂ ! ਜੀਵਣ ਸੁਣ ਕੇ ਹੱਕਾ-ਬੱਕਾ ਰਹਿ ਗਿਆ। ਜਿਧਰ ਰੱਬ ਨਹੀਂ !! ਜਿਧਰ ਰੱਬ ਨਹੀਂ !!! ਚੌਕੀਦਾਰ ਦਾ ਸਿਰ ਚਕਰਾਣ ਲਗਾ। ਰੱਬ ਦਾ ਘਰ ਤਾਂ ਚਾਰੇ ਪਾਸੇ ਏ। ਚੌਕੀਦਾਰ ਨੇ ਬਾਬਾ ਨਾਨਕ ਦੇ ਚਰਨ ਫੜੇ ਹੋਏ ਸਨ ਤੇ ਇਸ ਦੀ ਬਜਾਏ ਕਿ ਉਨ੍ਹਾਂ ਨੂੰ ਉਹ ਘੁਮਾਏ, ਉਹਦਾ ਸਿਰ ਉਨ੍ਹਾਂ ਤੇ ਜਾ ਡਿਗਾ। ਉਸ ਬਾਬਾ ਨਾਨਕ ਦੇ ਚਰਨਾਂ ਨੂੰ ਆਪਣੀ ਸ਼ਰਧਾ ਦੇ ਅੱਥਰੂਆਂ ਨਾਲ ਧੋ ਦਿਤਾ।

ਇਕ ਚੌਕੀਦਾਰ, ਫਿਰ ਤੇ ਸਾਰੇ ਹਾਜੀ ਤੇ ਉਥੋਂ ਦੇ ਮੁੱਲਾਂ-ਮੌਲਵੀ ਬਾਬਾ ਨਾਨਕ ਦੇ ਗਿਰਦ ਇਕੱਠੇ ਹੋ ਗਏ। ਉਨ੍ਹਾਂ ਬਾਬਾ ਜੀ 'ਤੇ ਕਈ ਸਵਾਲ ਕੀਤੇ। ਗੁਰੂ ਨਾਨਕ ਨੇ ਕਿਹਾ, "ਮੈਂ ਨਾ ਹਿੰਦੂ ਹਾਂ ਨਾ ਮੁਸਲਮਾਨ ਹਾਂ।" "ਇਨ੍ਹਾਂ ਵਿਚੋਂ ਕਿਹੜਾ ਧਰਮ ਚੰਗੇਰਾ ਹੈ ?" ਸ਼ਰਧਾਲੂ ਜਾਣਨਾ ਚਾਹੁੰਦੇ ਸਨ। "ਚੰਗੇ ਕਰਮਾਂ ਬਾਝੋਂ ਕੋਈ ਵੀ ਚੰਗਾ ਨਹੀਂ।" ਗੁਰੂ ਨਾਨਕ ਨੇ ਜਵਾਬ ਦਿਤਾ। ਗੁਰੂ ਨਾਨਕ ਨੇ ਉਨ੍ਹਾਂ ਨੂੰ ਇਕ ਈਸ਼ਵਰ ਨੂੰ ਪਿਆਰ ਕਰਨ ਲਈ ਕਿਹਾ। ਹਉਮੈ ਤੋਂ ਛੁਟਕਾਰਾ ਪਾਣ ਲਈ ਸਲਾਹ ਦਿਤੀ। ਸਿਫ਼ਤ-ਸਲਾਹ ਤੇ ਸੱਚੇ ਰਾਹ ਤੇ ਚਲਣ ਲਈ ਪ੍ਰੇਰਿਆ। ਇਸ ਮੌਕੇ ਤੇ ਬਾਬੇ ਨੇ ਫ਼ਾਰਸੀ ਵਿਚ ਇਹ ਸ਼ਬਦ ਉਚਾਰਣ ਕੀਤਾ :

ਯਕ ਅਰਜ਼ ਗੁਫਤਮ ਪੇਸ਼ਿ ਤੋ ਦਰ ਗੋਸ਼ ਕੁਨ ਕਰਤਾਰ।
ਹਕਾ ਕਬੀਰ ਕਰੀਮ ਤੂ ਬੇਐਬ ਪਰਵਰਦਗਾਰ।
ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲਦਾਨੀ।
ਮਮਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ
॥ ੧ ਰਹਾਉ ॥
ਜਨ ਪਿਸਰ ਪਿਦਰ ਬਰਾਦਰਾਂ ਕਸ ਨੇਸ ਦਸਤੰਗੀਰ ॥
ਆਖਿਰ ਬਿਅਫਤਮ ਕਸ ਨਾ ਦਾਰਦ ਚੂੰ ਸਵਦ ਤਕਬੀਰ ॥ ੨ ॥
ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥
ਗਾਹੇ ਨਾ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ ॥ ੩ ॥

ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥ ੪ ॥ ੧ ॥
(ਤਿਲੰਗ ਮਹਲਾ ੧)

ਗੁਰੂ ਨਾਨਕ ਨੇ ਹਿੰਦੂ ਧਰਮ ਵਿਚ ਜਾਤ-ਪਾਤ ਦੀ ਭਾਵਨਾਂ ਦੀ ਸਭ ਤੋਂ ਵਧੇਰੇ ਨਿੰਦਾ ਕੀਤੀ। "ਨੀਵੀਂ ਜ਼ਾਤ" ਵਾਲੇ ਲੋਕਾਂ ਤੇ "ਉੱਚੀ ਜ਼ਾਤ" ਵਾਲੇ ਕਦੀਮਾਂ ਤੋਂ ਅਨਿਆਂ ਕਰਦੇ ਆ ਰਹੇ ਸਨ। ਭਾਰਤ ਵਿਚ ਆਉਣ ਤੋਂ ਬਾਅਦ ਹਿੰਦੂ ਧਰਮ ਦੀ ਦੇਖਾ-ਦੇਖੀ ਜ਼ਾਤ-ਪਾਤ ਦਾ ਇਹ ਜ਼ਹਿਰ ਕਿਸੇ ਹਦ ਤਕ ਮੁਸਲਮਾਨਾਂ ਵਿਚ ਵੀ ਆਉਂਦਾ ਜਾ ਰਿਹਾ ਸੀ। ਉਨ੍ਹਾਂ ਵਿਚ ਵੀ ਸੱਯਦ ਤੇ ਮੌਲਵੀ, ਸ਼ੇਖ ਤੇ ਮਸੱਲੀ, ਚੂੜ੍ਹੇ ਤੇ ਚਮਾਰ ਕਈ ਤਰ੍ਹਾਂ ਦੀਆਂ ਜ਼ਾਤਾਂ ਬਣ ਗਈਆਂ ਸਨ।

ਇਕ ਵਾਰ ਬਾਬਾ ਨਾਨਕ ਸੈਦਪੁਰ ਪੁਜੇ। ਸ਼ਹਿਰ ਵਿਚ ਪੁਜ ਕੇ ਉਨਾਂ ਫ਼ੈਸਲਾ ਕੀਤਾ ਕਿ ਉਹ ਭਾਈ ਲਾਲੋ ਨਾ ਦੇ ਇਕ ਤਰਖਾਣ ਦੇ ਘਰ ਠਹਿਰਣਗੇ। ਰੱਬ ਦੀ ਨੇਤ ਜਿਸ ਦਿਨ ਬਾਬਾ ਨਾਨਕ ਉਸ ਸ਼ਹਿਰ ਪੁਜੇ, ਉਥੋਂ ਦੇ ਚੌਧਰੀ ਮਲਿਕ ਭਾਗੋ ਦੇ ਘਰ ਬ੍ਰਹਮ ਭੋਜ ਸੀ। ਮਲਿਕ ਭਾਗੋ ਨੇ ਕਪਟ ਤੇ ਫਰੇਬ ਕਰਕੇ ਅੰਤਾਂ ਦਾ ਧੰਨ ਇਕੱਠਾ ਕੀਤਾ ਹੋਇਆ ਸੀ, ਉਸ ਦਿਨ ਦੇ ਭੋਜ ਵਿਚ ਸਭ ਸੰਤ ਫ਼ਕੀਰ ਸ਼ਾਮਲ ਹੋ ਰਹੇ ਸਨ। ਗੁਰੂ ਨਾਨਕ ਜਾਣ-ਬੁਝ ਕੇ ਮਲਿਕ ਭਾਗੋ ਦੇ ਨਹੀਂ ਗਏ। ਉਨ੍ਹਾਂ ਉਸ ਦਿਨ ਦਾ ਭੋਜਨ ਭਾਈ ਲਾਲੋ ਦੇ ਨਾਲ ਕੀਤਾ। ਜਦੋਂ ਮਲਿਕ ਭਾਗੋ ਨੂੰ ਪਤਾ ਲਗਾ ਤਾਂ ਉਹਨੂੰ ਬੜਾ ਕਰੋਧ ਆਇਆ, ਪਰ ਗੁਰੂ ਨਾਨਕ ਇਹਦੀ ਪ੍ਰਵਾਹ ਕਰਨ ਵਾਲੇ ਨਹੀਂ ਸਨ। ਮਾਇਆ ਬਾਰੇ ਉਨ੍ਹਾਂ ਦੀ ਰਾਏ ਸੀ :

ਪਾਪਾ ਬਾਝੋ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥

ਮਹਾਵੀਰ ਜਾਂ ਗੌਤਮ ਦੇ ਉਲਟ, ਬਾਬਾ ਨਾਨਕ ਕਿਸੇ ਰਾਜਾ ਜਾਂ ਨਵਾਬ ਦੇ ਘਰ ਨਹੀਂ ਜਨਮੇ ਸਨ। ਉਹ ਇਕ ਮਾਮੂਲੀ ਪਿੰਡ ਦੇ ਪਟਵਾਰੀ ਦੇ ਬੇਟੇ ਸਨ। ਬਚਪਨ ਵਿਚ ਖੇਡਣ ਵੇਲੇ ਉਨ੍ਹਾਂ ਦੇ ਆੜੀ ਹਮੇਸ਼ਾਂ ਗ਼ਰੀਬਾਂ ਦੇ ਬੱਚੇ ਹੁੰਦੇ ਜਾਂ, ਉਹ ਬੱਚੇ ਜਿਨ੍ਹਾਂ ਨੂੰ ਨੀਵੀਂ ਜ਼ਾਤ ਦੇ ਗਿਣਿਆ ਜਾਂਦਾ ਸੀ। ਸੁਲਤਾਨਪੁਰ ਤੇ ਜਦੋਂ ਬਾਬਾ ਨਾਨਕ ਨੂੰ ਰੱਬੀ ਨੂਰ ਦਾ ਝਲਕਾਰ ਵਜਾ ਤਾਂ ਉਦੋਂ ਜੋ ਕੋਈ ਵੀ ਉਨ੍ਹਾਂ ਨੂੰ ਮਿਲਣ ਆਂਦਾ ਉਨ੍ਹਾਂ ਦੀ ਸਿਖਿਆ ਇਹੀ ਹੁੰਦੀ : ਕਿਰਤ ਕਰੋ ਤੇ ਵੰਡ ਛਕੋ। ਮਿਹਨਤ-ਮੁਸ਼ੱਕਤ ਦੀ ਜ਼ਿੰਦਗੀ ਧਿਆਨ-ਗਿਆਨ ਦੀ ਜ਼ਿੰਦਗੀ ਤੋਂ ਕਿਤੇ ਵਧੇਰੇ ਚੰਗੀ ਹੈ।

ਬਾਬਾ ਨਾਨਕ ਦੀ ਹਮਦਰਦੀ ਹਮੇਸ਼ਾ ਗ਼ਰੀਬਾਂ ਤੇ ਅਨਾਥਾਂ ਨਾਲ ਰਹੀ। ਉਹ ਦੁਖੀਆਂ ਦਾ ਦਰਦ ਵੰਡਦੇ। ਜਦੋਂ ਬਾਬਰ ਨੇ ਪੰਜਾਬ ਤੇ ਹਮਲਾ ਕੀਤਾ ਬਾਬਾ ਨਾਨਕ ਨੇ ਜਰਵਾਣਿਆਂ ਦੇ ਜ਼ੁਲਮ ਤੇ ਅਤਿਆਚਾਰ ਨੂੰ ਆਪਣੀ ਅੱਖੀਂ ਡਿਠਾ। ਉਨ੍ਹਾਂ ਦੇ

ਅੰਦਰ ਦਾ ਕਵੀ ਜਿਵੇਂ ਇਹ ਖ਼ੂਨ-ਖ਼ਰਾਬਾ ਵੇਖ ਕੇ ਕੁਰਲਾ ਉਠਿਆ ਹੋਵੇ। ਬਾਬਾ ਨਾਨਕ ਨੇ ਇਸ ਦਰਦਨਾਕ ਕਾਂਡ ਬਾਰੇ ਆਪਣੇ-ਆਪ ਦਾ ਬਿਆਨ ਇੰਜ ਲਿਆ ਹੈ :

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕੁਰਲਾਣੇਂ ਤੈਂ ਕੀ ਦਰਦੁ ਨ ਆਇਆ ॥ ੧ ॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕੋ ਮਾਰੇ ॥
ਤਾ ਮਨਿ ਰੋਸੁ ਨ ਹੋਈ ॥ ੧ ਰਹਾਉ ॥
ਸਕਤਾ ਸੀਹੁ ਮਾਰੇ ਪੈਵਗੈ ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨਾ ਕਾਈ ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇਂ ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥
(ਆਸਾ ਮਹਲਾ ੧)

ਕਿਸੇ ਹਮਲਾਵਰ ਬਾਰੇ ਇਹ ਸਭ ਕੁਝ ਕਹਿਣਾ ਬੜੀ ਦਲੇਰੀ ਦੀ ਮੰਗ ਕਰਦਾ ਸੀ। ਖ਼ਾਸ ਕਰਕੇ ਉਸ ਹਮਲਾਵਰ ਬਾਰੇ ਜਿਸ ਭਾਰਤ ਵਿਚ ਆਪਣਾ ਰਾਜ ਕਾਇਮ ਕਰਨ ਦਾ ਫ਼ੈਸਲਾ ਕਰ ਲਿਆ ਸੀ, ਏਥੇ ਵਸਣ ਦਾ ਮਨ ਬਣਾਇਆ ਹੋਇਆ ਸੀ। "ਬਾਬਰ ਵਾਣੀ" ਵਿਚ ਹੋਰ ਵੀ ਕਈ ਤੁਕਾਂ ਹਨ ਜਿਨ੍ਹਾਂ ਵਿਚ ਬਦੇਸੀ ਹਮਲਾਵਰ ਨੂੰ ਨਿੰਦਿਆ ਹੈ ਤੇ ਸੁਦੇਸ਼ੀ ਹਿੰਦੂ ਸਮਾਜ ਨੂੰ ਵੀ ਕੋਈ ਮਾਫ਼ ਕੀਤਾ ਜਾਪਦਾ :

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚ ਆਵੈ ਧੂੜਿ ॥
ਮਹਿਲਾ ਅੰਦਰਿ ਹੋਦੀਆਂ ਹੁਣਿ ਬਹਣਿ ਨ ਮਿਲਨਿ ਹਦੂਰਿ ॥ ੧ ॥

* * *

ਜੈਸੀ ਮੈ ਆਵੈ ਖਸਮ ਦੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ।
ਸਰਮ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।
ਕਾਜੀਆ ਬਾਮਣਾ ਕੀ ਗਲਿ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ।

ਆਪਣੇ ਜੀਵਨ ਦੇ ਅੰਤਲੇ ਦਿਨਾਂ ਵਿਚ ਬਾਬਾ ਨਾਨਕ ਕਰਤਾਰਪੁਰ ਵਿਚ ਆ ਵਸੇ। ਏਥੇ ਉਨ੍ਹਾਂ ਖੇਤੀਬਾੜੀ ਕਰਨੀ ਸ਼ੁਰੂ ਕੀਤੀ। ਉਨ੍ਹਾਂ ਦੇ ਸ਼ਰਧਾਲੂ ਤੇ ਸਿੱਖ ਵੀ ਉਨ੍ਹਾਂ ਨਾਲ ਆਣ ਸ਼ਾਮਿਲ ਹੋਏ। ਕਹਿੰਦੇ ਹਨ ਕਰਤਾਰਪੁਰ ਵਿਚ ਸਭ ਰਲਕੇ ਰਹਿੰਦੇ ਸਨ, ਖੇਤੀਬਾੜੀ ਕਰਦੇ ਸਨ ਤੇ ਸਾਂਝੇ ਲੰਗਰ ਵਿਚ ਖਾਂਦੇ ਸਨ। ਸਮਾਜਵਾਦੀ ਰਹਿਣੀ ਦਾ ਖ਼ਬਰੇ ਸਾਡੇ ਦੇਸ਼ ਵਿਚ ਇਹ ਪਹਿਲਾ ਤਜਰਬਾ ਸੀ। ਸਰਦਾਰ ਖ਼ੁਸ਼ਵੰਤ ਸਿੰਘ ਆਪਣੀ ਪੁਸਤਕ 'ਹਿਸਟਰੀ ਆਫ਼ ਦੀ ਸਿਖਜ਼' ਵਿਚ ਲਿਖਦੇ ਹਨ :

"ਬਾਕੀ ਭਗਤਾਂ ਨੇ ਜ਼ਾਤ-ਪਾਤ ਤੋਂ ਰਹਿਤ ਸਮਾਜ ਦਾ ਕੇਵਲ ਜ਼ਬਾਨੀ ਜ਼ਬਾਨੀ ਹੀ ਜ਼ਿਕਰ ਕੀਤਾ ਸੀ। ਪਰ ਬਾਬਾ ਨਾਨਕ ਨੇ ਗੁਰੂ ਦਾ ਲੰਗਰ ਸ਼ੁਰੂ ਕਰਕੇ ਜ਼ਾਤ-ਪਾਤ ਦੇ ਜ਼ਹਿਰ ਨੂੰ ਜੜੋਂ ਕਢਣ ਦੀ ਕੋਸ਼ਿਸ਼ ਕੀਤੀ। ਇਸ ਤਰ੍ਹਾਂ ਦੇ ਲੰਗਰ, ਜਿਥੇ ਕਿਤੇ ਵੀ ਗੁਰੂ ਦੇ ਸਿੱਖ ਸਨ, ਸ਼ੁਰੂ ਕੀਤੇ ਗਏ ਤੇ ਉਨ੍ਹਾਂ ਆਪਣੇ ਸਿੱਖਾਂ ਨੂੰ ਇਸ ਲਈ ਪ੍ਰੇਰਿਆ ਕਿ ਉਹ ਰਲਕੇ ਬੈਠਣ ਤੇ ਰਲਕੇ ਖਾਣ।"

ਗੁਰੂ ਨਾਨਕ ਨੇ ਆਪਣੇ-ਆਪ ਨੂੰ ਨੀਚਾਂ ਤੋਂ ਨੀਚ ਨਾਲ ਅਭੇਦ ਕੀਤਾ। ਉਹ ਆਪਣੇ ਆਪ ਨੂੰ "ਨਾਨਕ ਦਾਸ" "ਨਾਨਕ ਵੇਚਾਰਾ" ਨੀਚਾਂ ਅੰਦਰ ਨੀਚ" ਪੁਕਾਰਦੇ ਰਹੇ। ਮੇਲ-ਮਿਲਾਪ ਤੇ ਭਰਾਵਲੀ ਦੀ ਭਾਵਨਾਂ ਓਦੋਂ ਉਤਪੰਨ ਹੁੰਦੀ ਹੈ ਜਦੋਂ "ਉਤਲੀ ਜ਼ਾਤ" ਵਾਲੇ ਹੇਠਲੀ ਤੋਂ ਹੇਠਲੀ ਪੌੜੀ ਤੇ ਆ ਕੇ ਗਲ ਕਰਨ। ਗੁਰੂ ਨਾਨਕ ਨੇ ਇਨ-ਬਿਨ ਇੰਜ ਹੀ ਕੀਤਾ ਸੀ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥

(ਮਾਝ)



# II

## ਗੁਰ ਮਾਰਗ

ਸੋ ਟਿਕਾ ਸੋ ਛਤ ਸਿਰ ਸੋਈ ਸਚਾ ਤਖ਼ਤ ਟਿਕਾਈ।
ਗੁਰੂ ਨਾਨਕ ਹੰਦੀ ਮੋਹਰ ਹੱਥ ਗੁਰ ਅੰਗਦ ਦੀ ਦੋਹੀ ਫਿਰਾਈ।
ਦਿਤਾ ਛਡ ਕਰਤਾਰ ਪੁਰ ਬੈਠ ਖਡੂਰੋ ਜੋਤਿ ਜਗਾਈ।

ਸਿੱਖਾਂ ਦੇ ਸਭ ਤੋਂ ਪੁਰਾਣੇ ਇਤਿਹਾਸਕਾਰ ਭਾਈ ਗੁਰਦਾਸ ਨੇ ਦੂਜੇ ਸਿੱਖ ਗੁਰੂ ਅੰਗਦ ਦੇਵ ਜੀ ਦੇ ਗੁਰੂ-ਗੱਦੀ ਤੇ ਬਿਰਾਜਮਾਨ ਹੋਣ ਬਾਰੇ ਇੰਜ ਲਿਖਿਆ ਹੈ। ਇਹ ਮੰਨਿਆ ਜਾਂਦਾ ਹੈ ਕਿ ਜਦੋਂ ਕਿਸੇ ਵੀ ਸਿੱਖ ਗੁਰੂ ਸਾਹਿਬਾਨ ਦਾ ਗੱਦੀ ਤੇ ਬੈਠਣ ਦਾ ਸਮਾਂ ਆਉਂਦਾ ਤਾਂ ਬਾਬਾ ਨਾਨਕ ਜੀ ਦੀ ਜੋਤ ਉਨ੍ਹਾਂ ਵਿਚ ਜਾਗ ਪੈਂਦੀ। ਇੰਜ ਗੁਰੂ ਨਾਨਕ ਹੀ ਬਾਕੀ ਨੌ ਜਾਮਿਆਂ ਵਿਚ ਉਜਾਗਰ ਹੁੰਦੇ ਰਹੇ ਮੰਨੇ ਜਾਂਦੇ ਹਨ। ਤਦੇ ਤੇ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਆਏ ਗੁਰੂ ਸਾਹਿਬਾਨ ਆਪਣੀ ਬਾਣੀ ਵਿਚ ਆਪਣੇ-ਆਪ ਨੂੰ "ਨਾਨਕ" ਦੇ ਨਾਂ ਨਾਲ ਸਦੀਂਦੇ ਹਨ। ਕਾਵਯ ਦੇ ਮੁਹਾਵਰੇ ਵਿਚ ਉਨ੍ਹਾਂ ਆਪਣਾ ਉਪਨਾਮ 'ਨਾਨਕ' ਹੀ ਲਿਖਿਆ ਹੈ।

ਗੁਰੂ ਅੰਗਦ ਦੇਵ ਜੀ ਨੇ ਜਦੋਂ ਆਪਣੇ ਵਿਰਸੇ ਤੇ ਨਜ਼ਰ ਮਾਰੀ ਤਾਂ ਉਨ੍ਹਾਂ ਨੂੰ ਇਸ ਗੱਲ ਦਾ ਸਭ ਤੋਂ ਵਧੇਰੇ ਅਹਿਸਾਸ ਹੋਇਆ ਕਿ ਬਾਬਾ ਨਾਨਕ ਨੇ ਭਰਾਵਲੀ, ਯਕਜਹਿਤੀ, ਤੇ ਏਕਤਾ ਵਲ ਧਿਆਨ ਦਿਤਾ ਸੀ।

ਅਪਣੇ ਵਕਤ ਦੇ ਬਾਕੀ ਸੂਫ਼ੀ, ਸੰਤਾਂ ਤੇ ਭਗਤਾਂ ਵਾਂਗਰਾਂ ਗੁਰੂ ਨਾਨਕ ਨੇ ਜ਼ਾਤ ਤੇ ਧਰਮ ਦੇ ਵਖਰੇਵਿਆਂ ਨੂੰ ਉੱਕਾ ਨਹੀਂ ਮੰਨਿਆ। ਉਨ੍ਹਾਂ ਦੀ ਨਜ਼ਰ ਵਿਚ ਵਖ ਵਖ ਮਜ਼ੁਬਾਂ ਤੇ ਵਖ ਵਖ ਜ਼ਾਤਾਂ ਦੇ ਲੋਕਾਂ ਦਾ ਮੇਲ ਮਿਲਾਪ ਸਮਾਜ ਦੀ ਉੱਨਤੀ ਲਈ ਅਤਿਅੰਤ ਜ਼ਰੂਰੀ ਸੀ। ਉਹ ਇਹ ਵੀ ਮੰਨਦੇ ਸਨ ਕਿ ਹਿੰਦੂ ਮਤ ਤੇ ਇਸਲਾਮ ਨੂੰ ਉਤੋਂ ਉਤੋਂ ਮਿਲਾਣ ਨਾਲ ਇਹ ਸਮੱਸਿਆ ਸੁਲਝਣ ਵਾਲੀ ਨਹੀਂ ਸੀ। ਨਾ ਹੀ ਇਨ੍ਹਾਂ ਦੋ ਧਰਮਾਂ ਦੇ ਮੁੜ-ਮੁਲਅੰਕਣ ਨਾਲ ਉਨ੍ਹਾਂ ਦੀਆਂ ਸਾਂਝੀਆਂ ਧਾਰਨਾਵਾਂ ਨੂੰ ਚੁਣ ਕੇ ਉਨ੍ਹਾਂ ਦੇ ਮੇਲ ਨਾਲ ਗਲ ਬਣਨ ਵਾਲੀ ਸੀ। ਉਨ੍ਹਾਂ ਦਾ ਨਿਸਚਾ ਸੀ ਕਿ ਮੁਸਲ-ਮਾਨਾਂ ਨੂੰ ਚੰਗਾ ਮੁਸਲਮਾਨ ਹੋਣਾ ਚਾਹੀਦਾ ਹੈ ਤੇ ਹਿੰਦੂਆਂ ਨੂੰ ਚੰਗਾ ਹਿੰਦੂ। ਤੇ ਇੰਜ ਆਤਮਕ ਕਦ ਵਿਚ ਉਚੇਰੇ ਹੋਏ ਲੋਕ ਇਕ ਦੂਜੇ ਨੂੰ ਬਿਹਤਰ ਪਛਾਣ ਸਕਣਗੇ। ਜਿਥੇ

ਕਿਤੇ ਵੀ ਬਾਬਾ ਨਾਨਕ ਗਏ ਉਨ੍ਹਾਂ ਉਥੇ "ਮੰਜੀਆਂ" ਸਥਾਪਿਤ ਕੀਤੀਆਂ ਜਿਥੇ ਉਨ੍ਹਾਂ ਦੇ ਸਿੱਖ ਤੇ ਸ਼ਰਧਾਲੂ ਸਵੇਰੇ ਸ਼ਾਮ ਮਿਲ ਕੇ ਬੈਠਦੇ, ਭਾਵੇਂ ਕੋਈ ਹਿੰਦੂ ਸੀ ਭਾਵੇਂ ਮੁਸਲਮਾਨ। ਇੰਜ ਉਹ ਅਧਿਆਤਮਕ ਵਿਚਾਰ ਕਰਦੇ, ਸਮਾਜਕ ਗੁੰਝਲਾਂ ਨੂੰ ਸੁਲਝਾਂਦੇ।

ਗੁਰੂ ਨਾਨਕ ਭਾਵੇਂ ਫ਼ਾਰਸੀ ਤੇ ਸੰਸਕ੍ਰਿਤ ਦੇ ਵਿਦਵਾਨ ਸਨ, ਪਰ ਨਾ ਉਨ੍ਹਾਂ ਸੰਸਕ੍ਰਿਤ ਤੇ ਨਾ ਹੀ ਫ਼ਾਰਸੀ ਨੂੰ ਆਪਣੇ ਸੰਦੇਸ਼ ਦਾ ਮਾਧਿਅਮ ਬਣਾਇਆ। ਉਨ੍ਹਾਂ ਨੇ ਆਮ ਲੋਕਾਂ ਦੀ ਭਾਸ਼ਾ ਨੂੰ ਅਪਣਾਇਆ, ਉਹਦੇ ਨਾਲ ਨਾਲ ਉਪ-ਬੋਲੀਆਂ ਨੂੰ ਵੀ ਆਦਰ ਦਾ ਸਥਾਨ ਦਿਤਾ। ਜਨ ਸਾਧਾਰਨ ਦੀ ਭਾਸ਼ਾ ਨੂੰ ਅਪਣਾਉਣ ਕਰ ਕੇ ਉਹ ਆਮ ਜਨਤਾ ਦੇ ਨੇੜੇ ਰਹੇ। ਮਾਤ੍ਰ ਭਾਸ਼ਾ ਦੇ ਪਰਚਾਰ ਦਾ ਸਦਕਾ ਜਨ ਸਾਧਾਰਨ ਵਿਚ ਮਜ਼੍ਹਬ ਤੇ ਜ਼ਾਤ-ਪਾਤ ਦਾ ਪਾੜ ਕਿਸੇ ਹਦ ਤਕ ਮਿੱਟ ਜਾਂਦਾ ਹੈ, ਹਰ ਕੋਈ ਅਪਣੀ ਜ਼ਬਾਨ ਦੇ ਵਸੀਲੇ ਨਾਲ ਇਕ ਦੂਜੇ ਦੇ ਨਜ਼ਦੀਕ ਹੁੰਦਾ ਜਾਂਦਾ ਹੈ। ਗੁਰੂ ਨਾਨਕ ਨੇ ਸਮਾਜ ਦੀ ਇਸ ਮਹੱਤਵਪੂਰਨ ਸਾਂਝ ਤੇ ਵਧ ਤੋਂ ਵਧ ਜ਼ੋਰ ਦਿਤਾ ਤੇ ਇਸ ਦੁਆਰਾ ਲੋਕਾਂ ਨੂੰ ਇਕ ਦੂਜੇ ਦੇ ਨਿਕਟ ਲਿਆਂਦਾ। ਗੁਰੂ ਨਾਨਕ ਨੇ ਵੇਖਿਆ ਕਿ ਹਿੰਦੂ ਸੰਸਕ੍ਰਿਤ ਵਲ ਪ੍ਰੇਰੇ ਜਾ ਰਹੇ ਸਨ ਤੇ ਮੁਸਲਮਾਨ ਫ਼ਾਰਸੀ ਨੂੰ ਹੋਰ ਹੋਰ ਅਪਣਾ ਰਹੇ ਸਨ। ਬਾਬਾ ਨਾਨਕ ਤੇ ਭਗਤੀ ਲਹਿਰ ਦੇ ਬਾਕੀ ਮਹਾਂਪੁਰਸ਼ਾਂ ਨੇ ਇਸ ਪਰਵਿਰਤੀ ਨੂੰ ਠੱਲ ਪਾਣ ਵਿਚ ਮਦਦ ਕੀਤੀ। ਇਨ੍ਹਾਂ ਲੋਕਾ ਨੇ ਸਧੂਕੜੀ ਨਾਂ ਦੀ ਇਕ ਬੋਲੀ ਦਾ ਪ੍ਰਯੋਗ ਸ਼ੁਰੂ ਕੀਤਾ ਜਿਹੜੀ ਸੰਤਾਂ ਤੇ ਮਹਾਤਮਾਵਾਂ, ਭਗਤਾਂ ਤੇ ਫ਼ਕੀਰਾਂ ਦੀ ਸਾਂਝੀ ਬੋਲੀ ਬਣ ਗਈ।

ਗੁਰੂ ਨਾਨਕ ਨੇ ਅਪਣੀ ਬਾਣੀ ਵਿਚ ਅਕਸਰ ਉਨ੍ਹਾਂ ਛੰਦਾਂ ਦੀ ਵਰਤੋਂ ਕੀਤੀ ਜਿਹੜੇ ਆਮ ਲੋਕਾਂ ਵਿਚ ਪ੍ਰਚੱਲਤ ਸਨ। ਉਨ੍ਹਾਂ ਦੇ ਵਜ਼ਨ ਅਕਸਰ ਲੋਕ ਗੀਤਾਂ ਤੇ ਲੋਕ ਵਾਰਾਂ ਦੀਆਂ ਧੁਨਾਂ ਤੇ ਅਧਾਰਿਤ ਹੁੰਦੇ ਸਨ। ਗੁਰੂ ਨਾਨਕ ਨੇ ਸਿਹਤਫ਼ੀ, ਬਾਰਾਂ-ਮਾਹ, ਕਾਫ਼ੀ ਆਦਿ ਲਈ ਕਾਵਿ ਰੂਪ ਜਿਹੜੇ ਇਸਲਾਮ ਦੇ ਅਨੁਆਈਆਂ ਵਿਚ ਪ੍ਰਚੱਲਿਤ ਸਨ ਅਪਨਾਏ ਤੇ ਇੰਜ ਹੀ ਅਸ਼ਟਪਦੀ, ਦੋਹਾ, ਸਲੋਕ ਆਦਿ ਕਈ ਛੰਦ ਜਿਹੜੇ ਹਿੰਦੂਆਂ ਵਿਚ ਪ੍ਰਚੱਲਿਤ ਸਨ ਉਹ ਵੀ ਵਰਤੇ।

ਅਕਸਰ ਅਪਣੀ ਕਵਿਤਾ ਵਿਚ ਉਹ ਆਮ ਹਰ ਰੋਜ਼ ਦੀ ਜ਼ਿੰਦਗੀ ਵਿਚੋਂ ਪ੍ਰਤੀਕ ਵਰਤਦੇ ਜਿਵੇਂ ਚਰਖਾ, ਤੇ ਪੇਕਾ ਘਰ, ਕੰਤ ਤੇ ਵਹੁਟੀ ਆਦਿ।

ਕਿਉਂਕਿ ਕਵਿਤਾ ਨੂੰ ਕੰਠ ਕਰਨਾ ਸੌਖਾ ਹੁੰਦਾ ਹੈ, ਕਵਿਤਾ ਨੂੰ ਮੂੰਹ ਜ਼ਬਾਨੀ ਇਕ ਤੋਂ ਦੂਜੇ ਤੀਕ ਪਹੁੰਚਾਣਾ ਆਸਾਨ ਹੁੰਦਾ ਹੈ, ਗੁਰੂ ਨਾਨਕ ਨੇ ਢੇਰ ਸਾਰੀ ਕਵਿਤਾ ਰਚੀ ਤੇ ਅਜ ਸਾਡੀ ਇਹ ਇਕ ਮਹਾਨ ਵਿਰਾਸਤ ਹੈ। ਇਹੀ ਨਹੀਂ ਉਨ੍ਹਾਂ ਦੀ ਬਾਣੀ ਤਕਰੀਬਨ ਸਾਰੀ ਦੀ ਸਾਰੀ ਗਾਈ ਜਾ ਸਕਦੀ ਹੈ, ਉਸ ਨੂੰ ਰਾਗਾਂ ਦੀਆਂ ਧੁਨਾਂ ਵਿਚ

ਬੱਧਾ ਹੋਇਆ ਹੈ। ਇਹ ਰਾਗ ਉਸ ਜ਼ਮਾਨੇ ਵਿਚ ਲੋਕ-ਪ੍ਰੀਅ ਸਨ। ਕਈ ਵਾਰ ਗੁਰੂ ਨਾਨਕ ਕਿਸੇ ਲੋਕ ਧੁਨ ਤੇ ਵੀ ਕਾਵਯ-ਰਚਨਾ ਕਰਦੇ। ਇੰਜ ਕਰ ਰਹੇ ਉਹ ਅਪਣੀ ਬਾਣੀ ਦੇ ਸ਼ੁਰੂ ਵਿਚ ਇਸ ਬਾਰੇ ਸੰਕੇਤ ਦਿੰਦੇ ਕਿ ਇਹ ਸ਼ਬਦ ਫਲਾਣੀ ਫਲਾਣੀ ਧੁਨ ਵਿਚ ਫਲਾਣੀ ਫਲਾਣੀ ਵਾਰ ਦੇ ਆਧਾਰ ਤੇ ਗਾਇਆ ਜਾਏ। ਆਸਾ ਦੀ ਵਾਰ ਦੇ ਸ਼ੁਰੂ ਵਿਚ ਇਹ ਹਦਾਇਤ ਦਰਜ ਹੈ :

> ਵਾਰ ਸਲੋਕਾਂ ਨਾਲਿ ਸਲੋਕ ਵੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੇ ਕੀ ਧੁਨੀ।

ਗੁਰੂ ਨਾਨਕ ਸੰਨਿਆਸੀ ਵੀ ਸਨ, ਗ੍ਰਹਿਸਥੀ ਵੀ ਸਨ। ਸੰਤ ਵੀ ਸਨ, ਧਰਮਾਤਮਾ ਵੀ ਸਨ। ਇਕ ਤ੍ਰੀਮਤ ਦੇ ਪਤੀ ਵੀ ਸਨ, ਦੋ ਬੱਚਿਆਂ ਦੇ ਪਿਤਾ ਵੀ ਸਨ। ਇਕ ਭੈਣ ਦੇ ਉਹ ਲਾਡਲੇ ਵੀਰ ਸਨ, ਇਕ ਜ਼ਿੰਮੇਵਾਰ ਖ਼ਾਵੰਦ ਸਨ। ਪਿਆਰ ਕਰਨ ਵਾਲੇ ਪਿਤਾ ਸਨ, ਪਰ ਕਿਸੇ ਬੱਚੇ ਨਾਲ ਉਹ ਵਾਧੂ ਤੌਰ ਤੇ ਜੁੜੇ ਹੋਏ ਨਹੀਂ ਸਨ। ਜਦੋਂ ਗੁਰਿਆਈ ਦੇਣ ਦਾ ਸਮਾਂ ਆਇਆ ਤਾਂ ਉਨ੍ਹਾਂ ਆਪਣੇ ਦੋ ਪੁੱਤਰਾਂ ਦੇ ਹੱਕ ਨੂੰ ਪਰੋਖਿਆਂ ਕਰ ਕੇ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗਦੀ ਬਖ਼ਸ਼ੀ। ਉਨ੍ਹਾਂ ਆਪਣੇ ਜਾਇਆਂ ਵਿਚੋਂ ਕਿਸੇ ਨੂੰ ਵੀ ਇਸ ਦੇ ਲਾਇਕ ਨਹੀਂ ਜਾਣਿਆ। ਗੁਰੂ ਨਾਨਕ ਦੀ ਜ਼ਿੰਦਗੀ ਵਿਚ ਇਹ ਇਕ ਬਹੁਤ ਵੱਡਾ ਇਮਤਿਹਾਨ ਸੀ। ਉਨ੍ਹਾਂ ਦੇ ਦੋਵੇਂ ਬੱਚੇ ਗੁਰ-ਗੱਦੀ ਤੇ ਅਪਣਾ ਹੱਕ ਜਮਾਈ ਬੈਠੇ ਸਨ। ਉਨ੍ਹਾਂ ਵਿਚੋਂ ਇਕ ਨੇ ਤੇ ਵਿਆਹ ਤਕ ਨਹੀਂ ਕੀਤਾ ਸੀ। ਸਾਰੀ ਉਮਰ ਉਹ ਬ੍ਰਹਮਚਾਰੀ ਰਹੇ। ਗੁਰੂ ਨਾਨਕ ਨੂੰ ਇਹ ਮਨਜ਼ੂਰ ਨਹੀਂ ਸੀ। ਉਹ ਆਮ ਸਾਧਾਰਨ ਗ੍ਰਹਿਸਥੀ ਜੀਵਨ ਨੂੰ ਵਧੇਰੇ ਮਹੱਤਤਾ ਦਿੰਦੇ ਸਨ। ਅਪਣੇ ਉੱਤਰ ਅਧਿਕਾਰੀ ਦੇ ਤੌਰ ਤੇ ਗੁਰੂ ਨਾਨਕ ਦੇਵ ਜੀ ਨੇ ਅਪਣੇ ਸ਼ਰਧਾਲੂਆਂ ਵਿਚੋਂ ਭਾਈ ਲਹਿਣੇ ਨੂੰ ਚੁਣਿਆ। ਅਪਣੇ ਅੰਗ ਨਾਲ ਉਨ੍ਹਾਂ ਨੂੰ ਲਾਇਆ ਤੇ ਭਾਈ ਲਹਿਣਾ ਅੰਗਦ ਬਣ ਗਏ। ਗੁਰੂ ਨਾਨਕ ਦੀ ਜੋਤ ਉਨ੍ਹਾਂ ਵਿਚ ਪ੍ਰਵੇਸ਼ ਕਰ ਗਈ।

ਇਕ ਵਾਰ ਮਾਲੂ ਸ਼ਾਹ ਗੁਰੂ ਬਾਬੇ ਦੀ ਸ਼ਰਨ ਆਇਆ। ਮਾਲੂ ਸ਼ਾਹ ਮੁਗ਼ਲ ਫ਼ੌਜ ਵਿਚ ਅਰਦਲੀ ਸੀ। ਗੁਰੂ ਨਾਨਕ ਨੇ ਉਹਨੂੰ ਉਪਦੇਸ਼ ਦਿਤਾ ਕਿ ਉਹਨੂੰ ਅਪਣੇ ਮਾਲਕ ਤਾਈਂ ਵਫ਼ਾਦਾਰ ਰਹਿਣਾ ਚਾਹੀਦਾ ਹੈ, ਖ਼ਾਸ ਤੌਰ ਤੇ ਉਦੋਂ ਜਦੋਂ ਮੁਗ਼ਲ ਬਾਦਸ਼ਾਹ ਮੁਸੀਬਤ ਵਿਚ ਸੀ।

ਬਾਬਰ ਤੋਂ ਬਾਅਦ ਹਮਾਯੂੰ ਮੁਗ਼ਲ ਤਖ਼ਤ ਤੇ ਬੈਠਾ ਪਰ ਕੁਝ ਚਿਰ ਹੀ ਗੁਜ਼ਰਿਆ ਸੀ ਕਿ ਸ਼ੇਰ ਸ਼ਾਹ ਨੇ ਉਹਨੂੰ ਹਰਾ ਦਿਤਾ। ਜਦੋਂ ਹਮਾਯੂੰ ਸ਼ੇਰ ਸ਼ਾਹ ਤੋਂ ਮਾਰ ਖਾਕੇ ਨੱਠ ਰਿਹਾ ਸੀ, ਉਹ ਖਡੂਰ ਵਿਚ ਗੁਰੂ ਅੰਗਦ ਜੀ ਦੀ ਅਸੀਸ ਲਈ ਆਇਆ। ਰੱਬ ਦੀ ਨੇਤ, ਜਦੋਂ ਹਮਾਯੂੰ ਅਪੜਿਆ ਗੁਰੂ ਅੰਗਦ ਸਾਧ ਸੰਗਤ ਵਿਚ ਬਿਰਾਜਮਾਨ ਕੀਰਤਨ ਸੁਣ ਰਹੇ ਸਨ। ਮੁਗ਼ਲ ਬਾਦਸ਼ਾਹ ਨੂੰ ਇਸ ਲਈ ਕੁਝ ਦੇਰ ਉਡੀਕਣਾ

ਪਿਆ । ਹਮਾਯੂੰ ਨੂੰ ਇਹ ਗੁਸਤਾਖੀ ਪ੍ਰਤੀਤ ਹੋਈ ਤੇ ਉਸ ਕ੍ਰੋਧ ਵਿਚ ਆਪਣੀ ਤਲਵਾਰ ਵੱਲ ਹੱਥ ਵਧਾਇਆ, ਜਿਵੇਂ ਗੁਰੂ ਸਾਹਿਬ ਤੇ ਉਹ ਹਮਲਾ ਕਰਨ ਵਾਲਾ ਹੋਵੇ । ਗੁਰੂ ਮਹਾਰਾਜ ਉਂਜ-ਦੇ-ਉਂਜ ਸ਼ਾਂਤ ਰਹੇ ਤੇ ਉਨ੍ਹਾਂ ਹਮਾਯੂੰ ਨੂੰ ਤਾੜਨਾ ਕੀਤੀ : "ਜਿਥੇ ਤੈਨੂੰ ਤਲਵਾਰ ਚਲਾਣੀ ਚਾਹੀਦੀ ਸੀ ਉਥੇ ਤਾਂ ਤੂੰ ਤਲਵਾਰ ਚਲਾਈ ਨਹੀਂ । ਬੁਜ਼ਦਿਲਾਂ ਵਾਂਗ ਜੰਗ ਦੇ ਮੈਦਾਨ ਵਿਚੋਂ ਨੱਠ ਕੇ ਆ ਗਿਆ ਏਂ, ਏਥੇ ਇਕ ਦਰਵੇਸ਼ ਉਤੇ ਤੂੰ ਇੰਜ ਆਪਣਾ ਗੁੱਸਾ ਕਢ ਰਿਹਾ ਏਂ, ਆਪਣਾ ਵਕਾਰ ਜਤਲਾ ਰਿਹਾ ਏਂ ?" ਹਮਾਯੂੰ ਨੂੰ ਇਹ ਸੁਣ ਕੇ ਡਾਢੀ ਸ਼ਰਮ ਆਈ ਤੇ ਉਸ ਗੁਰੂ ਸਾਹਿਬ ਤੋਂ ਮਾਫ਼ੀ ਮੰਗੀ ।

ਗੁਰੂ ਅੰਗਦ ਦੇਵ ਜੀ ਨੇ ਉਹਨੂੰ ਗੁਰੂ ਨਾਨਕ ਸਾਹਿਬ ਦੇ ਬੋਲ ਯਾਦ ਕਰਵਾਏ ।

ਆਵਨਿ ਅਠਤਰੈ ਜਾਨਿ ਸਤਾਨਵੈ ਹੋਰ ਭੀ ਉਠਸੀ ਮਰਦ ਕਾ ਚੇਲਾ ।
ਸਚ ਕੀ ਬਾਣੀ ਨਾਨਕ ਆਖੈ ਸਚ ਸੁਣਾਇਸੀ ਸਚ ਕੀ ਬੇਲਾ ।

ਗੁਰੂ ਸਾਹਿਬ ਨੇ ਹਮਾਯੂੰ ਨੂੰ ਸਲਾਹ ਦਿਤੀ ਕਿ ਉਹਦੇ ਹਕ ਵਿਚ ਇਹੀ ਸੀ ਕਿ ਕੁਝ ਚਿਰ ਲਈ ਉਹ ਹਿੰਦੁਸਤਾਨ ਛਡ ਜਾਏ । ਤੇ ਜਿਵੇਂ ਬਾਬਾ ਨਾਨਕ ਨੇ ਭਵਿਸ਼ਬਾਣੀ ਕੀਤੀ ਸੀ, ਉਹ ਫੇਰ ਮੁੜ ਕੇ ਆਵੇਗਾ ਤੇ ਮੁੜ ਤਖ਼ਤ ਨੂੰ ਸੰਭਾਲ ਸਕੇਗਾ । ਇਤਿਹਾਸ ਗਵਾਹ ਹੈ ਕਿ ਹਮਾਯੂੰ ਨੇ ਮੁੜ ਹਿੰਦੁਸਤਾਨ ਤੇ ਹਮਲਾ ਕੀਤਾ ਤੇ ਸ਼ੇਰਸ਼ਾਹ ਨੂੰ ਹਰਾ ਕੇ ਤਖ਼ਤ ਤੇ ਕਾਬਿਜ਼ ਹੋ ਗਿਆ ।

ਗੁਰੂ ਅੰਗਦ ਦੇਵ ਜੀ ਬੱਚਿਆਂ ਨੂੰ ਬੜਾ ਪਿਆਰ ਕਰਦੇ ਸਨ । ਉਨ੍ਹਾਂ ਵਿਚ ਹਰ ਤਰ੍ਹਾਂ ਦੀ ਦਿਲਚਸਪੀ ਲੈਂਦੇ ਸਨ । ਉਹ ਬੱਚਿਆਂ ਨੂੰ ਇਕੱਠਾ ਕਰਕੇ ਉਨ੍ਹਾਂ ਦੀਆਂ ਖੇਡਾਂ ਦੇ ਮੁਕਾਬਲੇ ਕਰਾਉਂਦੇ, ਇਨਾਮ ਵੰਡਦੇ, ਬੱਚਿਆਂ ਦੀ ਪੜ੍ਹਾਈ ਵੱਲ ਵਿਸ਼ੇਸ਼ ਧਿਆਨ ਦਿੰਦੇ । ਉਨ੍ਹਾਂ ਦੀ ਇਹ ਪੱਕੀ ਧਾਰਨਾ ਸੀ ਕਿ ਬੱਚਿਆਂ ਨੂੰ ਉਨ੍ਹਾਂ ਦੀ ਮਾਤਰੀ ਭਾਸ਼ਾ ਵਿਚ ਹੀ ਵਿਦਿਆ ਦਿਤੀ ਜਾਣੀ ਚਾਹੀਦੀ ਹੈ । ਇਸ ਲਈ ਉਨ੍ਹਾਂ ਗੁਰਮੁਖੀ ਲਿਪੀ ਨੂੰ ਪ੍ਰਚਲਤ ਕੀਤਾ ਤੇ ਇਸ ਵਿਚ ਜਿਹੜੀ ਤਰਮੀਮ ਤੇ ਸੋਧ ਜ਼ਰੂਰੀ ਸੀ, ਉਹ ਵੀ ਕਰਵਾਈ । ਗੁਰੂ ਅੰਗਦ ਦੇਵ ਜੀ ਦੀ ਪੰਜਾਬੀ ਜੀਵਨ ਨੂੰ ਇਹ ਇਕ ਮਹਾਨ ਦੇਣ ਹੈ । ਉਤਨੀ ਹੀ ਜਿਤਨੀ ਗੁਰੂ ਨਾਨਕ ਦੇਵ ਜੀ ਦਾ ਪੰਜਾਬੀ ਭਾਸ਼ਾ ਨੂੰ ਆਪਣੇ ਪ੍ਰਚਾਰ ਦਾ ਮਾਧਿਅਮ ਬਨਾਉਣਾ । ਗੁਰਮੁਖੀ ਲਿਪੀ ਦੇ ਜਨਮ ਬਾਰੇ ਭਾਵੇਂ ਕੋਈ ਮਤਭੇਦ ਹੋਵੇ, ਇਸ ਵਿਚ ਰੱਤਾ ਜਿੰਨਾ ਵੀ ਸੰਦੇਹ ਨਹੀਂ ਕਿ ਗੁਰੂ ਅੰਗਦ ਦੇਵ ਜੀ ਨੇ ਇਸ ਦੇ ਪ੍ਰਚਾਰ ਵਿਚ ਮਹੱਤਵਪੂਰਨ ਯੋਗਦਾਨ ਦਿਤਾ ।

ਜਦੋਂ ਗੁਰੂ ਅੰਗਦ ਜੀ ਦੇ ਉੱਤਰ-ਅਧਿਕਾਰੀ ਦੀ ਚੋਣ ਦਾ ਸਮਾਂ ਆਇਆ ਤਾਂ ਉਨ੍ਹਾਂ ਆਪਣੇ ਇਕ ਸ਼ਰਧਾਲੂ ਗੁਰੂ ਅਮਰਦਾਸ ਜੀ ਨੂੰ ਇਹ ਮਾਣ ਬਖ਼ਸ਼ਿਆ । ਗੁਰੂ ਅੰਗਦ ਦੇਵ ਜੀ ਦੇ ਬੇਟਿਆਂ ਨੂੰ ਇਹ ਫ਼ੈਸਲਾ ਮਨਜ਼ੂਰ ਨਹੀਂ ਸੀ । ਉਹ ਤਾਂ ਆਪ

ਗੁਰਗੱਦੀ ਤੇ ਨਜ਼ਰਾਂ ਜਮਾਈ ਹੋਏ ਸਨ । ਗੁਰੂ ਅੰਗਦ ਨੇ ਉਨ੍ਹਾਂ ਨੂੰ ਸਮਝਾਇਆ ਕਿ ਇਸ ਤਰ੍ਹਾਂ ਦਾ ਮਾਣ ਉਸ ਨੂੰ ਮਿਲਦਾ ਹੈ ਜਿਸ ਦਾ ਇਹ ਅਧਿਕਾਰ ਹੋਵੇ, ਜਿਸ ਨੇ ਇਸ ਲਈ ਘਾਲਣਾ ਘਾਲੀ ਹੋਵੇ ।

ਗੁਰੂ ਅਮਰਦਾਸ ਜੀ 73 ਵਰ੍ਹਿਆਂ ਦੇ ਸਨ ਜਦੋਂ ਉਹ ਗੁਰਗੱਦੀ ਤੇ ਬਿਰਾਜਮਾਨ ਹੋਏ । ਇਕ ਮੁਰੀਦ ਜਿਸ ਨੂੰ ਆਪਣੇ ਗੁਰੂ ਦੀ ਸੇਵਾ ਦਾ ਮਾਣ ਪ੍ਰਾਪਤ ਸੀ । ਜਿਹੜਾ ਜੋ ਕੁਝ ਵੀ ਗੁਰੂ ਮਹਾਰਾਜ ਕਹਿੰਦੇ ਸੋਈ ਕਰਕੇ ਖ਼ੁਸ਼ ਹੁੰਦਾ ਸੀ । ਜਿਥੇ ਗੁਰੂ ਮਹਾਰਾਜ ਦਸਦੇ, ਰਹਿ ਕੇ ਰਾਜ਼ੀ ਰਹਿੰਦਾ ਸੀ । ਉਸ ਉਤੇ ਆਪਣੇ ਗੁਰੂ ਦੀ ਮਿਹਰ ਹੋਈ ਤੇ ਉਹਨੂੰ ਮਾਲਕ ਦੀ ਪਦਵੀ ਨਾਲ ਨਿਵਾਜਿਆ ਗਿਆ, ਤੀਜਾ ਗੁਰੂ ਸਥਾਪਿਆ ਗਿਆ ।

ਗੁਰੂ ਨਾਨਕ ਨੇ ਸੰਗਤ ਤੇ ਜ਼ੋਰ ਦਿਤਾ ਸੀ । ਬਾਬੇ ਨਾਨਕ ਦੇ ਸਿੱਖ ਸਵੇਰੇ ਸ਼ਾਮ ਰਲ ਕੇ ਬੈਠਦੇ ਤੇ ਸਿਫ਼ਤ-ਸਲਾਹ ਵਿਚ ਸ਼ਾਮਲ ਹੁੰਦੇ । ਕੀਰਤਨ ਕਰਦੇ ਤੇ ਸੁਣਦੇ । ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੀਆਂ ਸਥਾਪਤ ਕੀਤੀਆਂ "ਮੰਜੀਆਂ" ਨੂੰ ਮੁੜ ਚਾਲੂ ਕੀਤਾ । ਇਸ ਤਰ੍ਹਾਂ ਦੀਆਂ 22 "ਮੰਜੀਆਂ" ਕਾਇਮ ਕੀਤੀਆਂ ਗਈਆਂ । ਹਰ ਮੰਜੀ ਦੀ ਅਗਵਾਈ ਕੋਈ ਸ਼ਰਧਾਲੂ ਸਿੱਖ ਕਰਦਾ ਸੀ । ਉਨ੍ਹਾਂ ਬਾਬਾ ਨਾਨਕ ਦੇ ਸੰਦੇਸ਼ ਨੂੰ ਦੂਰ ਨੇੜੇ ਪਹੁੰਚਾਣ ਲਈ 106 ਪ੍ਰਚਾਰਕ ਮੁਕੱਰਰ ਕੀਤੇ ਜਿਨ੍ਹਾਂ ਵਿਚ 52 ਇਸਤਰੀਆਂ ਸਨ । ਇਹ ਲੋਕ ਥਾਂ ਥਾਂ ਜਾ ਕੇ ਗੁਰਸਿੱਖਾਂ ਦੀਆਂ ਅਧਿਆਤਮਕ ਲੋੜਾਂ ਨੂੰ ਪੂਰਾ ਕਰਦੇ ਸਨ ।

ਗੁਰੂ ਅਮਰਦਾਸ ਦੀ ਸਿੱਖ ਪੰਥ ਤੇ ਸਿੱਖ ਵਿਚਾਰ ਨੂੰ ਨਿਵੇਕਲੀ ਦੇਣ ਪੰਗਤ ਦੇ ਰਿਵਾਜ ਨੂੰ ਚਲਾਣ ਦੀ ਹੈ। ਸਿੱਖਾਂ ਨੂੰ ਇਹ ਹਦਾਇਤ ਕੀਤੀ ਗਈ ਕਿ ਉਹ ਰਲ ਕੇ ਖਾਣ । ਉਨ੍ਹਾਂ ਲੰਗਰ ਦੀ ਪ੍ਰਥਾ ਚਾਲੂ ਕੀਤੀ ਜਿਥੇ ਹਰ ਕਿਸੇ ਨੂੰ ਜ਼ਾਤ-ਪਾਤ ਦੇ ਵਖਰੇਵਿਆਂ ਨੂੰ ਭੁੱਲ ਕੇ ਇਕ ਪੰਗਤ ਵਿਚ ਬਹਿ ਕੇ ਭੋਜਨ ਕਰਣਾ ਹੁੰਦਾ ਸੀ । ਗੁਰੂ ਰਾਮਦਾਸ ਜੀ ਦੀ ਇਹ ਹਦਾਇਤ ਸੀ ਕਿ ਜਿਸ ਕਿਸੇ ਨੇ ਵੀ ਉਨ੍ਹਾਂ ਦੇ ਦਰਸ਼ਨ ਕਰਨੇ ਹੋਣ, ਪਹਿਲੇ ਉਹਨੂੰ ਉਨ੍ਹਾਂ ਦੇ ਲੰਗਰ ਵਿਚ ਪ੍ਰਸ਼ਾਦ ਛਕਣਾ ਹੋਵੇਗਾ। ਇੰਜ ਹਿੰਦੂ ਸਮਾਜ ਵਿਚੋਂ ਜ਼ਾਤ-ਪਾਤ ਦੀ ਲਾਅਨਤ ਨੂੰ ਮੁਕਾਣ ਵਿਚ ਕਿਸੇ ਹਦ ਤਕ ਮਦਦ ਮਿਲੀ । ਤੇ ਹਿੰਦੂ ਤੇ ਮੁਸਲਮਾਨ ਇਕ ਦੂਜੇ ਦੇ ਨੇੜੇ ਆਉਣ ਲਗੇ । ਭਰਾਵਲੀ ਤੇ ਆਂਢੀਆਂ ਗੁਆਂਢੀਆਂ ਵਿਚ ਪਿਆਰ ਵਧਿਆ ।

ਗੁਰੂ ਅਮਰਦਾਸ ਜੀ ਨੇ ਸਤੀ ਦੇ ਰਿਵਾਜ ਦੇ ਖਿਲਾਫ਼ ਆਵਾਜ਼ ਉਠਾਈ । ਉਨ੍ਹਾਂ ਵਿਧਵਾ ਔਰਤਾਂ ਦੇ ਮੁੜ ਵਿਆਹ ਕਰ ਲੈਣ ਲਈ ਪ੍ਰਚਾਰ ਕੀਤਾ ।

ਜਿਉਂ ਜਿਉਂ ਸਿੱਖੀ ਦਾ ਪ੍ਰਚਾਰ ਵਧ ਰਿਹਾ ਸੀ, ਹੋਰ ਹੋਰ ਸ਼ਰਧਾਲੂ ਗੋਇੰਦਵਾਲ ਆਉਂਦੇ । ਉਨ੍ਹਾਂ ਵਿਚੋਂ ਕਈ ਉਥੇ ਹੀ ਟਿਕ ਗਏ । ਗੋਇੰਦਵਾਲ ਸ਼ਹਿਰ ਦੀ ਰੌਣਕ ਵਧਦੀ ਗਈ । ਕਈ ਮੁਸਲਮਾਨ ਪਤਵੰਤੇ ਵੀ ਇਸ ਸ਼ਹਿਰ ਵਿਚ ਆ ਕੇ ਵਸ ਗਏ ।

ਇਕ ਵਾਰ ਲਾਹੌਰ ਜਾ ਰਿਹਾ, ਅਕਬਰ ਬਾਦਸ਼ਾਹ ਦਰਿਆ ਬਿਆਸ ਪਾਰ ਕਰ ਰਿਹਾ ਸੀ। ਬਾਦਸ਼ਾਹ ਦਾ ਜੀਅ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਲਈ ਕੀਤਾ। ਉਹਨੇ ਗੁਰੂ ਜੀ ਬਾਰੇ ਢੇਰ ਸਾਰਾ ਸੁਣ ਰਖਿਆ ਸੀ। ਤੇ ਖਡੂਰ ਉਥੋਂ ਕੋਈ ਦੂਰ ਵੀ ਨਹੀਂ ਸੀ ਜਿਥੋਂ ਬਾਦਸ਼ਾਹ ਦਰਿਆ ਪਾਰ ਕਰ ਰਿਹਾ ਸੀ। ਗੁਰੂ ਜੀ ਦੇ ਦਰਸ਼ਨਾਂ ਤੋਂ ਪਹਿਲੇ ਸ਼ਹਿਨਸ਼ਾਹ ਨੂੰ ਵੀ ਲੰਗਰ ਛਕਣਾ ਪਿਆ। ਕਹਿੰਦੇ ਹਨ ਅਕਬਰ ਪੰਗਤ ਵਿਚ ਬੈਠ ਕੇ, ਉੱਚੀ ਨੀਵੀਂ ਜ਼ਾਤ ਦੇ ਹਰ ਸਿੱਖ ਸ਼ਰਧਾਲੂਆਂ ਨਾਲ ਲੰਗਰ ਛਕ ਕੇ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ। ਗੁਰੂ ਅਮਰਦਾਸ ਜੀ ਦੇ ਨਾਲ ਇਸ ਮੁਲਾਕਾਤ ਤੋਂ ਅਕਬਰ ਅੱਤਿਅੰਤ ਪ੍ਰਭਾਵਿਤ ਹੋਇਆ। ਤੁਰਨ ਵੇਲੇ ਮੁਗ਼ਲ ਬਾਦਸ਼ਾਹ ਨੇ ਗੁਰੂ ਦੇ ਲੰਗਰ ਲਈ ਇਕ ਜਾਗੀਰ ਪੇਸ਼ ਕੀਤੀ। ਗੁਰੂ ਮਹਾਰਾਜ ਰਾਜ਼ੀ ਨਹੀਂ ਹੋਏ। "ਸਾਡੇ ਤਾਂ ਹਰ ਰੋਜ਼ ਚੜ੍ਹਾਵਾ ਆਂਦਾ ਹੈ, ਹਰ ਰੋਜ਼ ਅਸੀਂ ਉਹਨੂੰ ਵੰਡ ਦਿੰਦੇ ਹਾਂ। ਅਗਲੇ ਦਿਨ ਲਈ ਕਦੀ ਕੁਝ ਬਚਾ ਕੇ ਨਹੀਂ ਰਖਦੇ।" ਪਰ ਸ਼ਹਿਨਸ਼ਾਹ ਜਨਸਮੂਹ ਦੇ ਭਲੇ ਲਈ ਹੋ ਰਹੇ ਇਤਨੇ ਵਡੇ ਕਾਰਜ ਵਿਚ ਆਪਣਾ ਹਿੱਸਾ ਜ਼ਰੂਰ ਪਾਣਾ ਚਾਹੁੰਦਾ ਸੀ। ਇਧਰ ਗੁਰੂ ਜੀ ਆਪਣੇ ਅਸੂਲ ਤੋਂ ਮਜਬੂਰ ਸਨ। ਆਖ਼ਿਰ ਸ਼ਹਿਨਸ਼ਾਹ ਅਕਬਰ ਨੂੰ ਇਕ ਤਰਕੀਬ ਸੁਝੀ। "ਮੈਂ ਤੁਹਾਡੀ ਪੁੱਤਰੀ ਭਾਨੀ ਨੂੰ ਤਾਂ ਇਕ ਪਿੰਡ ਤੋਹਫੇ ਦੇ ਤੌਰ ਤੇ ਦੇ ਸਕਦਾ ਹਾਂ", ਬਾਦਸ਼ਾਹ ਕਹਿਣ ਲਗਾ, "ਭਾਨੀ ਉਤਨੀ ਹੀ ਮੇਰੀ ਬੇਟੀ ਹੈ ਜਿਤਨੀ ਤੁਹਾਡੀ।" ਗੁਰੂ ਸਾਹਿਬ ਲਈ ਹੁਣ ਇਨਕਾਰ ਕਰ ਸਕਣਾ ਨਾ ਮੁਮਕਿਨ ਹੋ ਗਿਆ ਤੇ ਬਾਦਸ਼ਾਹ ਨੇ ਆਪਣੀ ਮਨ ਮਰਜ਼ੀ ਕਰ ਲਈ। ਇਸੇ ਹੀ ਸਥਾਨ ਤੇ, ਵਕਤ ਗੁਜ਼ਰਨ ਨਾਲ, ਸਿੱਖਾਂ ਦਾ ਪ੍ਰਸਿੱਧ ਸ਼ਹਿਰ ਅੰਮ੍ਰਿਤਸਰ ਵਸਾਇਆ ਗਿਆ। ਗੁਰੂ ਅਮਰਦਾਸ ਜੀ ਦੇ ਜਵਾਈ, ਗੁਰੂ ਰਾਮਦਾਸ ਚੌਥੇ ਸਿੱਖ ਗੁਰੂ ਸਨ। ਜਿਹੜੀ ਜਾਗੀਰ ਉਨ੍ਹਾਂ ਨੂੰ ਸ਼ਹਿਨਸ਼ਾਹ ਵਲੋਂ ਮਿਲੀ ਸੀ, ਉਸ ਦੀ ਵਰਤੋਂ ਉਨ੍ਹਾਂ ਇਸ ਮਹਾਨ ਕਾਰਜ ਲਈ ਕੀਤੀ।

ਕਿਹਾ ਜਾਂਦਾ ਹੈ ਕਿ ਉਸ ਵੇਲੇ ਦੇ ਕੁਝ ਕੱਟੜ ਪੰਥੀ ਹਿੰਦੂਆਂ ਨੇ ਸ਼ਹਿਨਸ਼ਾਹ ਨੂੰ ਸ਼ਕਾਇਤ ਕੀਤੀ ਕਿ ਸ੍ਰੀ ਗੁਰੂ ਅਮਰਦਾਸ ਜੀ ਸੰਸਕ੍ਰਿਤ ਦੀ ਵਰਤੋਂ ਤੋਂ ਇਨਕਾਰ ਕਰਦੇ ਹਨ ਨਾਲੇ ਉਨ੍ਹਾਂ ਹਿੰਦੂ ਮਤ ਦੇ ਕਈ ਰੀਤੀ-ਰਿਵਾਜਾਂ ਦੀ ਉਲੰਘਣਾ ਸ਼ੁਰੂ ਕਰ ਦਿਤੀ ਹੈ। ਗੁਰੂ ਜੀ ਨੇ ਸੰਪ੍ਰਦਾਇਕ ਏਕਤਾ ਤੇ ਸਦਭਾਵਨਾ ਨੂੰ ਮੁਖ ਰਖਦੇ ਹੋਏ ਸ਼ਹਿਨਸ਼ਾਹ ਦਾ ਮਸ਼ਵਰਾ ਮੰਨ ਲਿਆ ਤੇ ਹਿੰਦੂ ਤੀਰਥ ਅਸਥਾਨਾਂ ਦੀ ਯਾਤਰਾ ਕੀਤੀ। ਸ਼ਹਿਨਸ਼ਾਹ ਨੇ ਇਸ ਕਦਮ ਦੀ ਪ੍ਰਸੰਸਾ ਵਜੋਂ ਗੁਰੂ ਮਹਾਰਾਜ ਤੇ ਉਨ੍ਹਾਂ ਦੇ ਸ਼ਰਧਾਲੂਆਂ ਲਈ ਯਾਤਰਾ-ਕਰ ਮਾਫ਼ ਕਰ ਦਿਤਾ। ਕਹਿੰਦੇ ਹਨ ਜਿਥੇ ਜਿਥੇ ਵੀ ਗੁਰੂ ਜੀ ਗਏ ਸੰਗਤਾਂ ਹੁਮ-ਹੁਮਾ ਕੇ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਂਦੀਆਂ ਤੇ ਥਾਂ ਥਾਂ "ਸਤਿ ਸ੍ਰੀ ਅਕਾਲ" ਦੇ ਜੈਕਾਰੇ ਗੂੰਜਦੇ ਰਹੇ।

ਚੌਥੇ ਸਿੱਖ ਗੁਰੂ ਸ੍ਰੀ ਗੁਰੂ ਰਾਮ ਦਾਸ ਜੀ ਦੇ ਬਾਰੇ ਸੱਤਾ ਭਟ ਨੇ ਰਾਗ ਰਾਮਕਲੀ ਵਿਚ ਇੰਜ ਫ਼ਰਮਾਇਆ ਹੈ :

"ਨਾਨਕੁ ਤੂੰ ਲਹਿਣਾ ਤੂ ਹੈ ਗੁਰੂ ਅਮਰੁ ਤੂੰ ਵੀਚਾਰਿਆ ॥"

ਸਤਿਗੁਰੂ ਨਾਨਕ ਦੀ ਜੋਤ ਜਿਸ ਗੁਰੂ ਅੰਗਦ ਸਾਹਿਬ ਵਿਚ ਪ੍ਰਵੇਸ਼ ਕੀਤਾ, ਤੇ ਫੇਰ ਸ੍ਰੀ ਗੁਰੂ ਅਮਰਦਾਸ ਜੀ ਵਿਚ ਪ੍ਰਜਵਲੱਤ ਹੋਈ, ਹੁਣ ਸ੍ਰੀ ਗੁਰੂ ਰਾਮਦਾਸ ਜੀ ਵਿਚ ਉਦਯਮਾਨ ਸੀ। ਗੁਰੂ ਰਾਮਦਾਸ ਕੇਵਲ ਸੱਤ ਸਾਲ ਗੁਰਗੱਦੀ ਤੇ ਬਿਰਾਜਮਾਨ ਰਹੇ। ਉਨ੍ਹਾਂ ਦੀ ਸਿੱਖ ਪੰਥ ਨੂੰ ਸਭ ਤੋਂ ਵਡੀ ਦੇਣ ਅੰਮ੍ਰਿਤਸਰ ਦਾ ਸ਼ਹਿਰ ਹੈ, ਜਿਸ ਨੂੰ ਉਨ੍ਹਾਂ ਉਸ ਜਾਗੀਰ ਤੇ ਵਸਾਉਣਾ ਸ਼ੁਰੂ ਕੀਤਾ ਜਿਹੜੀ ਸ਼ਹਿਨਸ਼ਾਹ ਅਕਬਰ ਨੇ ਉਨ੍ਹਾਂ ਦੀ ਮਹਿਲ ਬੀਬੀ ਭਾਨੀ ਨੂੰ ਪੇਸ਼ ਕੀਤੀ ਸੀ। ਸ਼ਹਿਰ ਦਾ ਨਾਂ ਉਸ ਪਵਿੱਤਰ ਸਰੋਵਰ ਦੇ ਨਾਂ ਤੇ ਰਖਿਆ ਗਿਆ ਜਿਸ ਦੇ ਜਲ ਨੂੰ ਅੰਮ੍ਰਿਤ ਵਰਗਾ ਮੰਨਿਆ ਜਾਂਦਾ ਸੀ।

ਗੁਰੂ ਰਾਮਦਾਸ ਸਿੱਖ ਪੰਥ ਲਈ ਇਕ ਕੇਂਦਰੀ ਸਥਾਨ ਤੇ ਇਕ ਕੇਂਦਰੀ ਤੀਰਥ ਕਾਇਮ ਕਰਵਾਉਣਾ ਚਾਹੁੰਦੇ ਸਨ ਪਰ ਇੰਜ ਜਾਪਦਾ ਹੈ ਉਨ੍ਹਾਂ ਕੋਲ ਇਸ ਸਭ ਕੁਝ ਲਈ ਸਮਾਂ ਨਹੀਂ ਸੀ। ਤੇ ਉਹ ਆਪਣੇ ਸਭ ਤੋਂ ਛੋਟੇ ਸਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਬਖ਼ਸ਼ ਕੇ ਆਪ ਜੋਤੀ ਜੋਤ ਸਮਾ ਗਏ।

ਗੁਰੂ ਅਰਜਨ ਦੇਵ ਇਕ ਅਤਿਅੰਤ ਕੋਮਲ ਚਿਤ ਕਵੀ ਸਨ। ਬੜੀ ਬਰੀਕ ਸੂਝ, ਬੜੀ ਪੈਣੀ ਨਜ਼ਰ।

ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਮਿਲਣ ਤੇ ਉਨ੍ਹਾਂ ਦਾ ਸਭ ਤੋਂ ਵਡਾ ਭਰਾ ਪ੍ਰਿਥੀ ਚੰਦ ਸਖ਼ਤ ਖ਼ਫ਼ਾ ਸੀ। ਉਸ ਨੂੰ ਇੰਜ ਲਗਦਾ ਜਿਵੇਂ ਉਹਦਾ ਹੱਕ ਮਾਰਿਆ ਗਿਆ ਹੋਵੇ। ਉਸ ਹਰ ਤਰ੍ਹਾਂ ਦੀਆਂ ਗ਼ਲਤ ਗੱਲਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਗੁਰੂ ਅਰਜਨ ਦੇਵ ਜੀ ਉਸ ਦੀ ਪਰਵਾਹ ਕੀਤੇ ਬਿਨਾਂ ਗੁਰੂ ਰਾਮਦਾਸ ਜੀ ਦੇ ਆਰੰਭੇ ਕਈ ਕਾਰਜਾਂ ਨੂੰ ਸਿਰੇ ਚਾੜ੍ਹਨ ਵਿਚ ਜੁਟ ਗਏ।

ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਦੀ ਉਸਾਰੀ ਕਰਨ ਦੀ ਯੋਜਨਾ ਬਣਾਈ। ਜਦੋਂ ਸਿੱਖਾਂ ਦੇ ਇਸ ਸਭ ਤੋਂ ਪ੍ਰਮੁਖ ਤੀਰਥ ਸਥਾਨ ਦਾ ਨੀਂਹ-ਪੱਥਰ ਰਖਣ ਦੀ ਵਾਰੀ ਆਈ ਤਾਂ ਉਨ੍ਹਾਂ ਲਾਹੌਰ ਦੇ ਇਕ ਮੁਸਲਮਾਨ ਸੂਫ਼ੀ ਫ਼ਕੀਰ ਮੀਆਂ ਮੀਰ ਨੂੰ ਇਸ ਲਈ ਨਿਮੰਤ੍ਰਿਤ ਕੀਤਾ। ਗੁਰੂ ਦੇ ਸਿੱਖਾਂ ਦੀ ਮਰਜ਼ੀ ਸੀ ਕਿ ਹਰਿਮੰਦਰ ਸ਼ਹਿਰ ਦੀ ਸਭ ਤੋਂ ਉੱਚੀ ਤੇ ਸਿਰ ਕੱਢ ਇਮਾਰਤ ਹੋਵੇ। ਗੁਰੂ ਜੀ ਨੂੰ ਇਹ ਵੀ ਮਨਜ਼ੂਰ ਨਹੀਂ ਸੀ। ਉਨ੍ਹਾਂ ਹਰਿਮੰਦਰ ਨੂੰ ਨੀਵੀਂ ਤੋਂ ਨੀਵੀਂ ਥਾਂ ਤੇ ਬਣਾਇਆ ਤੇ ਆਪਣੇ ਸਿੱਖਾਂ ਨੂੰ ਇਹ ਸਿਖਿਆ ਦਿਤੀ ਕਿ ਨਿਮਰਤਾ ਵਰਗਾ ਕੋਈ ਗੁਣ ਨਹੀਂ। ਨਾਲ ਹੀ ਉਨ੍ਹਾਂ ਇਹ ਵੀ ਫ਼ੈਸਲਾ ਕੀਤਾ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਚੌਹਾਂ ਪਾਸੇ ਦਰਵਾਜ਼ੇ ਹੋਣਗੇ। ਕੋਈ ਵੀ ਕਿਸੇ ਰਾਹ ਇਸ ਵਿਚ ਪ੍ਰਵੇਸ਼ ਕਰ ਸਕਦਾ ਹੈ। ਹਰ

ਧਰਮ ਹਰ ਜ਼ਾਤ ਲਈ ਹਰਿਮੰਦਰ ਦੇ ਦਵਾਰ ਹਮੇਸ਼ਾ ਹਮੇਸ਼ਾ ਖੁਲ੍ਹੇ ਹਨ। ਕਿਸੇ ਨਾਲ ਕੋਈ ਵਿਤਕਰਾ ਨਹੀਂ।

ਜਦੋਂ ਗੁਰੂ ਅਰਜਨ ਦੇਵ ਕਈ ਤਰ੍ਹਾਂ ਦੇ ਉਸਾਰੂ ਕੰਮਾਂ ਵਿਚ ਰੁਝੇ ਹੋਏ ਸਨ, ਉਨ੍ਹਾਂ ਨੂੰ ਖ਼ਬਰ ਮਿਲੀ, ਪ੍ਰਿਥੀ ਚੰਦ ਸੰਗਤਾਂ ਨੂੰ ਆਪਣੀ ਰਚੀ ਹੋਈ ਕਵਿਤਾ ਗੁਰਬਾਣੀ ਕਹਿ ਕੇ ਪ੍ਰਚੱਲਤ ਕਰ ਰਿਹਾ ਸੀ। ਇਸ ਤਰ੍ਹਾਂ ਕਈ ਸ਼ਰਧਾਲੂ ਗੁਮਰਾਹ ਹੋ ਰਹੇ ਸਨ। ਗੁਰੂ ਸਾਹਿਬ ਨੇ ਸੁਣਿਆ ਤਾਂ ਉਨ੍ਹਾਂ ਨੂੰ ਬੜਾ ਦੁੱਖ ਹੋਇਆ। ਉਨ੍ਹਾਂ ਸੋਚਿਆ ਜੇ ਇਸ ਪ੍ਰਵਿਰਤੀ ਨੂੰ ਨਾ ਰੋਕਿਆ ਗਿਆ ਤਾਂ ਗੁਰਬਾਣੀ ਦੀ ਪਵਿੱਤਰਤਾ ਤੇ ਮਹਾਨਤਾ ਨੂੰ ਠੇਸ ਪਹੁੰਚੇਗੀ। ਉਨ੍ਹਾਂ ਫ਼ੈਸਲਾ ਕੀਤਾ ਕਿ ਗੁਰਬਾਣੀ ਨੂੰ ਸੰਪਾਦਨ ਕਰ ਕੇ ਇਕ ਸੈਂਚੀ ਵਿਚ ਸੁਰੱਖਿਅਤ ਕਰ ਦਿਤਾ ਜਾਏ। ਇਸ ਲਈ ਉਨ੍ਹਾਂ ਸੋਚ ਸਮਝ ਕੇ ਇਕ ਯੋਜਨਾ ਬਣਾਈ। ਸਾਰੀ ਬਾਣੀ ਨੂੰ ਇਕੱਠਾ ਕੀਤਾ। ਫੇਰ ਉਸ ਨੂੰ ਇਕ ਪੂਰਣ ਨਿਸਚਿਤ ਢੰਗ ਨਾਲ ਲਿਪੀ-ਬਧ ਕੀਤਾ ਗਿਆ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਈ। ਇਸ ਵਿਚ ਸਿੱਖ ਗੁਰੂ ਸਾਹਿਬਾਨ ਤੋਂ ਛੁਟ ਕਿਤਨੇ ਹੀ ਮੁਸਲਮਾਨ ਤੇ ਹਿੰਦੂ ਸੰਤਾਂ ਤੇ ਫ਼ਕੀਰਾਂ ਦੀ ਬਾਣੀ ਨੂੰ ਵੀ ਸ਼ਾਮਲ ਕੀਤਾ ਗਿਆ। ਸੰਸਾਰ ਦੇ ਅਧਿਆਤਮਕ ਸਾਹਿਤ ਵਿਚ ਇਹ ਪਹਿਲੀ ਉਧਾਰਣ ਹੈ ਕਿ ਇਕ ਮਜ਼ੵਬ ਦੇ ਧਰਮ ਗ੍ਰੰਥ ਵਿਚ ਦੂਜੇ ਧਰਮਾਂ ਦੇ ਆਗੂਆਂ, ਸੋਚਵਾਨਾਂ ਤੇ ਕਵੀਆਂ ਦੀ ਬਾਣੀ ਨੂੰ ਵੀ ਪੂਰੇ ਆਦਰ ਨਾਲ ਸ਼ਾਮਲ ਕੀਤਾ ਗਿਆ ਹੈ। ਸੰਪ੍ਰਦਾਇਕ ਸਦਭਾਵਨਾ ਤੇ ਸਮਾਜਕ ਮੇਲ ਜੋਲ ਦੀ ਇਸ ਵਰਗੀ ਮਿਸਾਲ ਹੋਰ ਕਿਤੇ ਨਹੀਂ ਮਿਲਦੀ।

ਪਰ ਇੰਜ ਜਾਪਦਾ ਹੈ ਪ੍ਰਿਥੀ ਚੰਦ ਆਪਣੀ ਨਾਰਾਜ਼ਗੀ ਨੂੰ ਨਹੀਂ ਭੁਲਿਆ ਸੀ। ਉਸ ਗੁਰੂ-ਘਰ ਦੇ ਖ਼ਿਲਾਫ਼ ਹਰ ਤਰ੍ਹਾਂ ਦੀਆਂ ਸਾਜ਼ਸ਼ਾਂ ਜਾਰੀ ਰਖੀਆਂ। ਉਸ ਮੁਗ਼ਲ ਦਰਬਾਰ ਵਿਚ ਇਹ ਸ਼ਕਾਇਤ ਕੀਤੀ ਕਿ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੂ ਧਰਮ ਤੇ ਇਸਲਾਮ ਦੇ ਵਿਰੁਧ ਬਾਣੀ ਸ਼ਾਮਲ ਕੀਤੀ ਹੋਈ ਹੈ। ਬਾਦਸ਼ਾਹ ਅਕਬਰ ਨੇ ਇਸ ਦੀ ਤਫ਼ਤੀਸ਼ ਕਰਵਾਈ ਤੇ ਉਸ ਨੂੰ ਨਿਸਚਾ ਹੋ ਗਿਆ ਕਿ ਇਸ ਇਲਜ਼ਾਮ ਵਿਚ ਕੋਈ ਸਚਾਈ ਨਹੀਂ। ਅਕਬਰ ਬਾਦਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗੀ ਮਹਾਨ ਕ੍ਰਿਤਿ ਨੂੰ ਵੇਖ ਕੇ ਗਦ ਗਦ ਹੋ ਗਿਆ। ਬਾਦਸ਼ਾਹ ਨੇ ਗੁਰੂ ਸਾਹਿਬ ਦੇ ਸਿੱਖਾਂ ਨੂੰ ਜਿਹੜੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਉਹਦੇ ਕੋਲ ਲੈ ਕੇ ਗਏ ਸਨ ਪੂਰਾ ਪੂਰਾ ਆਦਰ ਦਿਤਾ। ਕਈ ਤਰ੍ਹਾਂ ਦੀਆਂ ਸੁਗਾਤਾਂ ਉਨ੍ਹਾਂ ਨੂੰ ਤੇ ਉਨ੍ਹਾਂ ਰਾਹੀਂ ਗੁਰੂ ਸਾਹਿਬ ਨੂੰ ਭਿਜਵਾਈਆਂ। ਨਾਲੇ ਇਕਰਾਰ ਕੀਤਾ ਕਿ ਉਹ ਆਪ ਅੰਮ੍ਰਿਤਸਰ ਆ ਕੇ ਇਸ ਮਹਾਨ ਗ੍ਰੰਥ ਨੂੰ ਸ਼ਰਧਾ ਅਰਪਿਤ ਕਰੇਗਾ।

ਅਕਬਰ ਆਪਣੇ ਇਕਰਾਰ ਨੂੰ ਭੁੱਲਿਆ ਨਹੀਂ। ਆਪਣੀ ਪਹਿਲੀ ਫ਼ੁਰਸਤ ਵੇਲੇ ਉਹ ਅੰਮ੍ਰਿਤਸਰ ਯਾਤਰਾ ਲਈ ਆਇਆ। ਗੁਰੂ ਸਾਹਿਬ ਦੇ ਕਈ ਮਹਾਨ ਕੰਮਾਂ ਨੂੰ

ਵੇਖ ਕੇ ਉਹ ਅਤਿਅੰਤ ਖ਼ੁਸ਼ ਹੋਇਆ । ਉਸ ਸ਼ਰਧਾ ਵਜੋਂ ਬਹੁਮੁਲੀਆਂ ਸੁਗਾਤਾਂ ਭੇਟਾ ਕੀਤੀਆਂ ਤੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ ਸ਼ਹਿਨਸ਼ਾਹ ਤੇ ਉਹਦੀ ਪਰਜਾ ਦੀ ਬਹਿਬੂਦੀ ਲਈ ਅਰਦਾਸ ਕਰਨ । ਉਨ੍ਹਾਂ ਦਿਨਾਂ ਵਿਚ ਅੰਮ੍ਰਿਤਸਰ ਦੇ ਇਲਾਕੇ ਵਿਚ ਸੋਕਾ ਪਿਆ ਸੀ । ਗੁਰੂ ਮਹਾਰਾਜ ਦੇ ਕਹਿਣ ਤੇ ਸ਼ਹਿਨਸ਼ਾਹ ਨੇ ਸਾਰੇ ਦੇ ਸਾਰੇ ਇਲਾਕੇ ਦਾ ਮਾਮਲਾ ਮਾਫ਼ ਕਰ ਦਿਤਾ ।

ਮੰਦੇ ਭਾਗ ਅਕਬਰ ਵਰਗਾ ਵਿਸ਼ਾਲ ਹਿਰਦੇ ਵਾਲਾ ਨਿਆਂਕਾਰੀ ਬਾਦਸ਼ਾਹ ਜ਼ਿਆਦਾ ਦੇਰ ਜ਼ਿੰਦਾ ਨਹੀਂ ਰਿਹਾ । ਉਸ ਤੋਂ ਬਾਅਦ ਜਹਾਂਗੀਰ ਮੁਗ਼ਲ ਤਖ਼ਤ ਤੇ ਬੈਠਾ, ਭਾਵੇਂ ਅਕਬਰ ਨੇ ਖੁਸਰੋ ਨੂੰ ਆਪਣਾ ਜਾਨਸ਼ੀਨ ਨਾਮਜ਼ਦ ਕੀਤਾ ਸੀ ।

ਜਹਾਂਗੀਰ ਐਸ਼ਪ੍ਰਸਤ ਬਾਦਸ਼ਾਹ ਸੀ । ਉਹ ਸ਼ਰਾਬ ਪੀਣ ਦਾ ਸ਼ੌਕੀਨ ਸੀ । ਕਹਿੰਦੇ ਹਨ ਰਾਜ ਪਾਟ ਦੀ ਸਾਰੀ ਜ਼ਿਮੇਂਵਾਰੀ ਉਸ ਆਪਣੀ ਮਲਕਾ ਨੂਰਜਹਾਂ ਤੇ ਦਰਬਾਰੀਆਂ ਤੇ ਛਡ ਰਖੀ ਸੀ ।

ਇਕ ਵਾਰ ਜਦੋਂ ਸ਼ਹਿਨਸ਼ਾਹ ਕਸ਼ਮੀਰ ਜਾ ਰਿਹਾ ਸੀ, ਉਸ ਸੁਨੇਹਾ ਭੇਜਿਆ ਕਿ ਗੁਰੂ ਸਾਹਿਬ ਉਹਨੂੰ ਲਾਹੌਰ ਵਿਚ ਮਿਲਣ । ਜਹਾਂਗੀਰ ਦੀ ਅਸਲੀ ਖ਼ਫ਼ਗੀ ਇਹ ਸੀ ਕਿ ਉਹਦੀ ਤਖ਼ਤ ਨਸ਼ੀਨੀ ਦੇ ਮਾਮਲੇ ਵਿਚ ਗੁਰੂ ਘਰ ਦੀ ਹਮਦਰਦੀ ਸ਼ਹਿਜ਼ਾਦਾ ਖ਼ੁਸਰੋ ਪ੍ਰਤੀ ਵਧੇਰੇ ਸੀ । ਜਹਾਂਗੀਰ ਨੇ ਇਹ ਗੱਲ ਤੇ ਨਾ ਕੀਤੀ ਪਰ ਗੁਰੂ ਸਾਹਿਬ ਨੂੰ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੂ ਧਰਮ ਤੇ ਇਸਲਾਮ ਬਾਰੇ ਜਿਥੇ ਜਿਥੇ ਵੀ ਜ਼ਿਕਰ ਆਇਆ ਹੈ ਉਸ ਨੂੰ ਸੋਧ ਦਿਤਾ ਜਾਏ । ਗੁਰੂ ਗ੍ਰੰਥ ਦੀ ਕਵਿਤਾ ਤਾਂ ਇਲਾਹੀ ਬਾਣੀ ਹੈ । ਇਸ ਨੂੰ ਕੋਈ ਕਿਵੇਂ ਬਦਲ ਸਕਦਾ ਸੀ ? ਇੰਜ ਕਰਨ ਤੇ ਜਹਾਂਗੀਰ ਨੇ ਗੁਰੂ ਸਾਹਿਬ ਤੇ ਦੋ ਲੱਖ ਰੁਪਏ ਜੁਰਮਾਨਾ ਠੋਕ ਦਿਤਾ । ਗੁਰੂ ਸਾਹਿਬ ਨੇ ਜਹਾਂਗੀਰ ਨੂੰ ਕਿਹਾ ਕਿ ਉਨ੍ਹਾਂ ਕੋਲ ਜਿਹੜਾ ਧੰਨ ਸੀ ਉਹ ਸਿੱਖ ਪੰਥ ਦੀ ਅਮਾਨਤ ਸੀ ਤੇ ਗੁਰੂ ਗ੍ਰੰਥ ਸਾਹਿਬ ਵਿਚ ਇਕਤ੍ਰਿਤ ਸਾਮੱਗਰੀ ਧੁਰ ਦੀ ਬਾਣੀ ਹੈ, ਉਸ ਵਿਚ ਕੋਈ ਤਰਮੀਮ ਮੁਮਕਿਨ ਨਹੀਂ । ਬਾਦਸ਼ਾਹ ਨੂੰ ਕਸ਼ਮੀਰ ਜਾਣ ਦੀ ਕਾਹਲ ਸੀ । ਉਹ ਕੋਈ ਫ਼ੈਸਲਾ ਦਿਤੇ ਬਿਨਾਂ ਆਪ ਤੁਰ ਗਿਆ । ਤੇ ਮਾਮਲਾ ਲਾਹੌਰ ਦੇ ਕਾਜ਼ੀਆਂ ਦੇ ਹਵਾਲੇ ਕਰ ਗਿਆ ।

ਸ਼ਹਿਨਸ਼ਾਹ ਦੇ ਜਾਣ ਤੋਂ ਬਾਅਦ ਲਾਹੌਰ ਦੇ ਕਾਜ਼ੀ ਨੇ ਫ਼ਤਵਾ ਦਿਤਾ ਕਿ ਜੇ ਗੁਰੂ ਅਰਜਨ ਦੇਵ ਜੀ ਦੋ ਲੱਖ ਰੁਪਿਆ ਜੁਰਮਾਨਾ ਨਹੀਂ ਭਰਦੇ ਤਾਂ ਉਨ੍ਹਾਂ ਨੂੰ ਕਰੜੀਆਂ ਤੋਂ ਕਰੜੀਆਂ ਅਜ਼ੀਅਤਾਂ ਪਹੁੰਚਾਈਆਂ ਜਾਣ ।

ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬ ਨੂੰ ਤੱਤੇ ਤਵੇ ਤੇ ਬਿਠਾਇਆ ਗਿਆ । ਉਨ੍ਹਾਂ ਦੇ ਨੰਗੇ ਪਿੰਡੇ ਤੇ ਭੁਜ ਰਹੀ ਰੇਤ ਲੱਦੀ ਗਈ । ਉਨ੍ਹਾਂ ਨੂੰ ਉਬਲਦੇ ਪਾਣੀ ਦੀ ਦੇਗ

ਵਿਚ ਬਿਠਾਇਆ ਗਿਆ । ਜਦੋਂ ਇੰਜ ਗੁਰੂ ਜੀ ਨੂੰ ਤਸੀਹੇ ਦਿਤੇ ਜਾ ਰਹੇ ਸਨ ਤਾਂ ਲਾਹੌਰ ਦਾ ਪੀਰ ਮੀਆਂ ਮੀਰ ਪ੍ਰੇਸ਼ਾਨ ਪ੍ਰੇਸ਼ਾਨ ਆਇਆ । ਗੁਰੂ ਅਰਜਨ ਦੇਵ ਨੂੰ ਉਸ ਦਸ਼ਾ ਵਿਚ ਦੇਖ ਕੇ ਉਹ ਕਹਿਣ ਲਗਾ, "ਮੈਂ ਇਸ ਸ਼ਹਿਰ ਦੀ ਇੱਟ ਨਾਲ ਇੱਟ ਖੜਕਾ ਦਿਆਂਗਾ । ਤੁਹਾਨੂੰ ਇੰਜ ਕਸ਼ਟ ਪਹੁੰਚਾਣ ਵਾਲਿਆਂ ਦਾ ਜਣ-ਬੱਚਾ-ਘਾਣੀ ਕਰਵਾ ਦਿਆਂਗਾ ।" ਝਗੋ-ਝਗ ਹੋਇਆ ਮੀਆਂ ਮੀਰ ਇੰਜ ਕਹਿਰਵਾਨ ਹੋ ਰਿਹਾ ਸੀ ਕਿ ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਸ਼ਾਂਤ ਰਹਿਣ ਲਈ ਕਿਹਾ । ਉਨ੍ਹਾਂ ਮੀਆਂ ਮੀਰ ਨੂੰ ਯਾਦ ਕਰਾਇਆ ਕਿ ਈਸ਼ਵਰ ਦੀ ਮਰਜ਼ੀ ਬਿਨਾਂ ਕਦੀ ਇਕ ਪੱਤਾ ਨਹੀਂ ਹਿਲਦਾ । ਬੰਦੇ ਨੂੰ ਉਸ ਦਾ ਭਾਣਾ ਮੰਨਣਾ ਚਾਹੀਦਾ ਹੈ ।

ਇੰਜ ਲਾਹੌਰ ਦੇ ਹੁਕਮਰਾਨ ਗੁਰੂ ਅਰਜਨ ਦੇਵ ਜੀ ਨੂੰ ਪੰਜ ਦਿਨਾਂ ਤੀਕ ਤਸੀਹੇ ਦਿੰਦੇ ਰਹੇ । ਪਰ ਉਹ ਆਪਣੇ ਇਰਾਦੇ ਤੋਂ ਨਹੀਂ ਭਟਕੇ । ਨਾ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਤਬਦੀਲੀ ਕਰਨ ਲਈ ਤਿਆਰ ਹੋਏ, ਨਾ ਹੀ ਦੋ ਲੱਖ ਦਾ ਜੁਰਮਾਨਾ ਭਰਨ ਲਈ ਮੰਨੇ । ਆਖ਼ਰ ਇਕ ਦਿਨ ਗੁਰੂ ਸਾਹਿਬ ਨੇ ਇਸ਼ਨਾਨ ਲਈ ਮੰਗ ਕੀਤੀ । ਲਾਹੌਰ ਦੇ ਕਿਲੇ ਦੇ ਲਾਗੇ ਰਾਵੀ ਵਿਚ ਉਨ੍ਹਾਂ ਨੂੰ ਇਸ਼ਨਾਨ ਲਈ ਲਿਜਾਇਆ ਗਿਆ । ਰਸਤੇ ਵਿਚ ਸਾਰਾ ਸਮਾਂ ਗੁਰੂ ਮਹਾਰਾਜ ਇਕੋ ਤੁਕ ਦਾ ਗਾਇਨ ਕਰ ਰਹੇ ਸਨ : "ਤੇਰਾ ਭਾਣਾ ਮੀਠਾ ਲਾਗੈ । ਨਾਮ ਪਦਾਰਥੁ ਨਾਨਕੁ ਮਾਂਗੈ ।" ਗੁਰੂ ਸਾਹਿਬ ਦੇ ਸ਼ਰਧਾਲੂਆਂ ਨੇ ਵੇਖਿਆ ਉਨ੍ਹਾਂ ਦਾ ਪਿੰਡਾ ਛਾਲਿਆਂ ਨਾਲ ਪਰੁਚਿਆ ਹੋਇਆ ਸੀ ਪਰ ਉਨ੍ਹਾਂ ਦੇ ਚਿਹਰੇ ਤੇ ਉਹੀ ਇਲਾਹੀ ਨੂਰ ਸੀ ਜਿਹੜਾ ਹਮੇਸ਼ਾ ਉਹ ਵੇਖਿਆ ਕਰਦੇ ਸਨ ।

ਜਦੋਂ ਗੁਰੂ ਸਾਹਿਬ ਰਾਵੀ ਦੇ ਕੰਢੇ ਅਪੜੇ, ਉਨ੍ਹਾਂ ਅੱਥਰੂ ਭਿਜੇ ਹਜ਼ਾਰਾਂ ਆਪਣੇ ਸਿੱਖਾਂ ਤੋਂ ਵਿਦਾ ਲਈ ਤੇ ਰਾਵੀ ਦੀ ਛਲ ਨੇ ਅਗੇ ਵਧ ਕੇ ਸ਼ਾਂਤੀ ਦੇ ਪੁੰਜ, ਅਹਿੰਸਾ ਦੇ ਅਵਤਾਰ, ਗੁਰੂ ਅਰਜਨ ਨੂੰ ਆਪਣੀਆਂ ਬਾਹਵਾਂ ਵਿਚ ਲੈ ਗਿਆ ।

ਉਹ ਆਖ਼ਰੀ ਦਰਸ਼ਨ ਸਨ ਜਿਹੜੇ ਗੁਰੂ ਅਰਜਨ ਦੇਵ ਜੀ ਦੇ ਉਨ੍ਹਾਂ ਦੇ ਸ਼ਰਧਾਲੂਆਂ ਨੇ ਕੀਤੇ, ਜਿਨ੍ਹਾਂ ਵਿਚ ਹਿੰਦੂ ਵੀ ਸਨ, ਮੁਸਲਮਾਨ ਵੀ ਸਨ ।

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਪੰਜਾਬ ਵਿਚ ਅਹਿੰਸਾ ਦੇ ਪਾਲਣ ਦਾ ਪਹਿਲਾ ਉਧਾਰਣ ਹੈ । ਇਸ ਤਰ੍ਹਾਂ ਜਿਸ ਪੰਥ ਦੇ ਗੁਰੂ ਨੂੰ ਸ਼ਹੀਦ ਕੀਤਾ ਗਿਆ ਉਸ ਦੇ ਅਣੁਆਈਆਂ ਨੇ ਆਪਣੇ ਵਿਚਾਰਾਂ ਦਾ ਆਪਣੀਆਂ ਮਾਨਤਾਵਾਂ ਦਾ ਮੁੜ ਮੁਲਯੰਕਣ ਕੀਤਾ । ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਿੱਖ ਇਤਿਹਾਸ ਵਿਚ ਇਕ ਮੀਲ ਪੱਥਰ ਬਣ ਕੇ ਰਹਿ ਗਈ ।

ਉਸ ਘੜੀ ਤੋਂ ਸਿੱਖ ਸੰਪਰਦਾਇ ਨੇ ਅਹਿੰਸਾ ਦਾ ਸਬਕ ਸਿਖਿਆ । ਤੇ ਇਹ ਸਿਖਿਆ ਕਿ ਆਪਣੇ ਅਕੀਦਿਆਂ ਲਈ ਆਪਣੀ ਕੌਮ ਲਈ, ਸਚਾਈ ਲਈ, ਆਜ਼ਾਦੀ

ਲਈ ਬੇਸ਼ਕ ਜਾਨ ਵੀ ਦੇਣੀ ਪਏ ਤਾਂ ਵੀ ਬਦੀ ਨਾਲ ਜਾਂ ਅਨਿਆਂ ਨਾਲ ਸਮਝੌਤਾ ਨਹੀਂ ਕਰਨਾ ਚਾਹੀਦਾ।

ਗੁਰੂ ਅਰਜਨ ਵਿਚ ਗੁਰੂ ਨਾਨਕ ਤੇ, ਉਨ੍ਹਾਂ ਤੋਂ ਬਾਅਦ ਗੁਰੂਗੱਦੀ ਤੇ ਬਿਰਾਜਮਾਨ ਤਿੰਨ ਗੁਰੂ ਮਹਾਰਾਜ ਦੇ ਸਾਰੇ ਸਰਵ-ਉੱਤਮ ਗੁਣ ਸਨ। ਉਨ੍ਹਾਂ ਹਿੰਦੂ ਧਰਮ ਤੇ ਇਸਲਾਮ ਦੇ ਉੱਚੇ ਆਦਰਸ਼ਾਂ ਨੂੰ ਆਪਣੇ ਵਿਚ ਸਮੋਇਆ ਹੋਇਆ ਸੀ।ਉਨ੍ਹਾਂ ਦੀ ਹਮੇਸ਼ਾ ਇਹੀ ਕੋਸ਼ਿਸ਼ ਹੁੰਦੀ ਕਿ ਲੋਕਾਂ ਵਿਚ ਭਰਾਵਲੀ ਤੇ ਪਿਆਰ ਦਾ ਜਜ਼ਬਾ ਉਭਾਰਿਆ ਜਾਏ। ਹਿੰਦੂ ਤੇ ਮੁਸਲਮਾਨਾਂ ਨੂੰ ਇਕ ਦੂਜੇ ਦੇ ਨੇੜੇ ਲਿਆਂਦਾ ਜਾਏ। ਅਮਨ-ਸ਼ਾਂਤੀ, ਪ੍ਰੇਮ-ਭਗਤੀ ਤੇ ਸਮਾਜ-ਸੇਵਾ ਉਨ੍ਹਾਂ ਦੇ ਮੁਖ ਉਦੇਸ਼ ਸਨ।

ਗੁਰੂ ਅਰਜਨ ਸਾਹਿਬ ਦੀ ਕੁਰਬਾਨੀ ਨੇ ਸਿੱਖ ਪੰਥ ਨੂੰ ਇਕ ਮੋੜ ਦਿਤਾ। ਜਿਥੇ ਉਨ੍ਹਾਂ ਦੀ ਸ਼ਹੀਦੀ ਬਾਬੇ ਨਾਨਕ ਦੇ ਦਸੇ ਸ਼ਾਂਤੀ ਦੇ ਰਾਹ ਦਾ ਇਕ ਬੇਜੋੜ ਨਮੂਨਾ ਹੈ, ਉਥੇ ਉਨ੍ਹਾਂ ਤੋਂ ਬਾਅਦ ਗੁਰੂ ਗੱਦੀ ਤੇ ਬਿਰਾਜਮਾਨ ਗੁਰੂ ਹਰ ਗੋਬਿੰਦ ਇਕ ਨਵੇਂ ਰਾਹ ਦੇ ਦਸੇਰੇ ਬਣੇ ਜਿਸ ਦਾ ਸੁਨਹਿਰੀ ਉਧਾਰਣ ਗੁਰੂ ਗੋਬਿੰਦ ਸਿੰਘ ਜੀ ਸਨ। ਸਾਰੀ ਆਯੂ ਉਹ ਬਦੀ ਦੇ ਖ਼ਿਲਾਫ਼ ਜੂਝਦੇ ਰਹੇ। ਤੇ ਇਸ ਜੰਗ ਵਿਚ ਉਨ੍ਹਾਂ ਆਪਣਾ ਸਾਰਾ ਸਰਬੰਸ ਕੁਰਬਾਨ ਕਰ ਦਿਤਾ।

# III

## ਸੰਤ ਸਿਪਾਹੀ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਦੇ ਵਿਦਿਆਰਥੀ ਲਈ ਗੁਰੂ ਮਹਾਰਾਜ ਦੀ ਸ਼ਹੀਦੀ ਇਕ ਅਟੱਲ ਦੁਰਘਟਨਾ ਸੀ। ਬਦੀ ਇਤਨੀ ਜ਼ੋਰ ਪਕੜ ਗਈ ਸੀ ਤੇ ਹਾਲਾਤ ਇਸ ਤੇਜ਼ੀ ਨਾਲ ਵਿਗੜ ਰਹੇ ਸਨ ਕਿ ਜੋ ਅਨਰਥ ਹੋਇਆ, ਇੰਜ ਜਾਪਦਾ ਹੈ, ਉਹ ਹੋ ਕੇ ਹੀ ਰਹਿਣਾ ਸੀ। ਗੁਰੂ ਜੀ ਨੇ ਜਿਤਨੇ ਵੀ ਮਹਾਨ ਕਾਰਜ ਆਪਣੇ ਹੱਥ ਵਿਚ ਲਏ ਸਾਰੇ ਮੁਕਾ ਲਏ ਸਨ। ਹਰਿਮੰਦਰ ਅਤੇ ਪਵਿੱਤਰ ਸਰੋਵਰ ਅੰਮ੍ਰਿਤਸਰ ਵਿਚ ਮੁਕੰਮਲ ਹੋਣ ਨਾਲ ਸਿੱਖ ਭਾਈਚਾਰਾ ਹੋਰ ਸੰਗਠਿਤ ਮਹਿਸੂਸ ਕਰਨ ਲਗਾ। ਉਸ ਵਿਚ ਏਕਤਾ ਤੇ ਭਰਾਵਲੀ ਦੀ ਭਾਵਨਾ ਹੋਰ ਪ੍ਰਬੱਲ ਹੋ ਗਈ। ਹਰਿਮੰਦਰ ਸਾਹਿਬ ਦੇ ਇਰਦ-ਗਿਰਦ ਜਿਹੜਾ ਸ਼ਹਿਰ ਵਸੋਂ ਵਿਚ ਆਇਆ, ਸੰਸਾਰ ਭਰ ਦੇ ਸਿੱਖਾਂ ਲਈ ਉਹ ਇਕ ਤਰ੍ਹਾਂ ਦੀ ਰਾਜਧਾਨੀ ਬਣ ਗਿਆ। ਗੁਰੂ ਗ੍ਰੰਥ ਸਾਹਿਬ ਵਿਚ ਸੋਘੀ ਕੀਤੀ ਗਈ ਬਾਣੀ ਅਨੇਕ ਅਨੇਕ ਸ਼ਰਧਾਲੂਆਂ ਲਈ ਇਕ ਚਾਨਣ ਮੁਨਾਰੇ ਦਾ ਕੰਮ ਕਰਨ ਲਗ ਪਈ।

ਗੁਰੂ ਅਰਜਨ ਦੇਵ ਜੀ ਨੇ ਰੱਬ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ ਤੇ ਅਸਹਿ ਕਸ਼ਟ ਸਹੇ। ਪਰ ਆਖ਼ਰੀ ਸੰਦੇਸ਼ ਆਪਣੇ ਬੇਟੇ ਦੇ ਨਾਂ ਜਿਹੜਾ ਘੱਲਿਆ, ਉਸ ਵਿਚ ਹਦਾਇਤ ਕੀਤੀ ਕਿ ਉਨ੍ਹਾਂ ਨੂੰ ਆਉਣ ਵਾਲੀ ਜਦੋ-ਜਹਿਦ ਲਈ ਤਿਆਰੀ ਕਰਨੀ ਚਾਹੀਦੀ ਹੈ। ਤੇ ਇਹ ਕਸ਼ਮਕੱਸ਼ ਬਹੁਤ ਲੰਮੀ ਚਲਣ ਵਾਲੀ ਸੀ। ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜਿਨ੍ਹਾਂ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਗੁਰਿਆਈ ਸੰਭਾਲੀ ਇਕ ਕਰੜੇ ਇਰਾਦੇ ਦੇ ਮਹਾਂਪੁਰਸ਼ ਸਨ।

ਕਿਹਾ ਜਾਂਦਾ ਹੈ ਕਿ ਗੁਰ-ਗੱਦੀ ਸੰਭਾਲਣ ਵੇਲੇ ਸਿੱਖ ਪੰਥ ਦੇ ਸਤਿਕਾਰਿਤ ਬਜ਼ੁਰਗ ਭਾਈ ਬੁੱਢਾ ਜੀ ਸ੍ਰੀ ਗੁਰੂ ਹਰਿਗੋਬਿੰਦ ਜੀ ਲਈ ਸੇਲੀ ਲਿਆਏ ਜਿਹੜੀ ਬਾਬਾ ਨਾਨਕ ਜੀ ਦੇ ਸਮੇਂ ਤੋਂ ਹਰ ਗੁਰੂ ਸਾਹਿਬ ਨੂੰ ਗ੍ਰਹਿਣ ਕਰਨ ਲਈ ਪੇਸ਼ ਕੀਤੀ ਜਾਂਦੀ ਸੀ। ਸੇਲੀ ਤਿਆਗ ਦਾ ਚਿੰਨ੍ਹ ਸੀ। ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਸਮੂਹ ਆਦਰ ਨਾਲ ਸੇਲੀ ਨੂੰ ਇਕ ਪਾਸੇ ਰਖ ਕੇ ਭਾਈ ਬੁੱਢਾ ਜੀ ਨੂੰ ਉਨ੍ਹਾਂ ਲਈ ਤਲਵਾਰ ਲਿਆਣ ਲਈ ਕਿਹਾ। ਭਾਈ ਬੁੱਢਾ ਜੀ ਆਗਿਆ ਅਨੁਸਾਰ ਤਲਵਾਰ ਲੈ ਆਏ। ਪਰ ਕਿਉਂਕਿ ਉਨ੍ਹਾਂ ਨੂੰ ਇਸ ਦਾ ਪਤਾ ਨਹੀਂ ਸੀ, ਭਾਈ ਸਾਹਿਬ ਨੇ ਤਲਵਾਰ

ਉਲਟੇ ਹੱਥ ਤੇ ਆਣ ਰਖੀ। ਇਹ ਵੇਖ ਛੇਵੇਂ ਪਾਤਸ਼ਾਹ ਨੇ ਇਕ ਹੋਰ ਤਲਵਾਰ ਲਿਆਉਣ ਲਈ ਫਰਮਾਇਆ। ਜਦੋਂ ਦੂਜੀ ਤਲਵਾਰ ਆਈ, ਗੁਰੂ ਸਾਹਿਬ ਕਹਿਣ ਲਗੇ, ਮੈਂ ਦੋ ਤਲਵਾਰਾਂ ਧਾਰਨ ਕਰਾਂਗਾ। ਇਕ ਤਲਵਾਰ "ਸ਼ਕਤੀ" ਦੀ ਹੋਵੇਗੀ, ਦੂਜੀ ਤਲਵਾਰ "ਭਗਤੀ" ਦੀ ਹੋਵੇਗੀ। ਇਕ ਤਲਵਾਰ "ਮੀਰੀ" ਦੀ ਹੋਵੇਗੀ, ਇਕ ਤਲਵਾਰ "ਪੀਰੀ" ਦੀ ਹੋਵੇਗੀ।

ਹੁਣ ਗੁਰੂ ਦੇ ਸਿੱਖਾਂ ਨੂੰ ਹਦਾਇਤ ਕੀਤੀ ਗਈ ਕਿ ਉਹ ਈਸ਼ਵਰ ਭਗਤੀ ਦੇ ਨਾਲ ਨਾਲ ਹਥਿਆਰਾਂ ਦੀ ਵਰਤੋਂ ਵੀ ਸਿਖਣ। ਸਿਮਰਨ ਦੇ ਨਾਲ ਘੋੜਸਵਾਰੀ ਵੀ ਕਰਨ। ਇੰਜ ਸੰਤ-ਸਿਪਾਹੀ ਦੀ ਵਿਚਾਰਧਾਰਾ ਦਾ ਆਰੰਭ ਹੋਇਆ। ਇਹ ਵਿਚਾਰ-ਧਾਰਾ ਅੱਜ ਤੀਕ ਪ੍ਰਚੱਲਤ ਹੈ। ਗੁਰਸਿੱਖ ਅੱਜ ਵੀ ਈਸ਼ਵਰ ਵਿਚ ਵਿਸ਼ਵਾਸ ਰਖਦਾ ਹੈ ਤੇ ਆਪਣੀ ਕੌਮ, ਆਪਣੇ ਦੇਸ਼, ਆਪਣੇ ਅਕੀਦਿਆਂ ਲਈ ਲੜਨ-ਮਰਨ ਲਈ ਤਿਆਰ ਰਹਿੰਦਾ ਹੈ, ਸਿਰ-ਧੜ ਦੀ ਬਾਜ਼ੀ ਲਾ ਦਿੰਦਾ ਹੈ।

ਹੁਣ ਗੁਰੂ ਦੇ ਸਿੱਖਾਂ ਵਿਚ ਕੇਵਲ ਇਨਕਸਾਰੀ ਹੀ ਨਹੀਂ ਸੀ, ਉਨ੍ਹਾਂ ਵਿਚ ਇਕ ਨਵੀਂ ਜੁਰਅੱਤ ਵੀ ਆ ਗਈ ਸੀ। ਹੁਣ ਕੇਵਲ ਉਹ ਤਿਆਗ ਤੇ ਹਲੀਮੀ ਵਿਚ ਹੀ ਨਹੀਂ ਵਡਿਆਈ ਸਮਝਦੇ ਸਨ, ਉਨ੍ਹਾਂ ਸ਼ਸਤਰ ਧਾਰਨ ਕਰ ਲਏ ਤੇ ਹਮੇਸ਼ਾ ਤਿਆਰ ਬਰ ਤਿਆਰ ਰਹਿਣ ਲਗ ਪਏ। ਉਹ ਕਿਸੇ ਨੂੰ ਭੈਅ ਨਹੀਂ ਦਿੰਦੇ ਸਨ ਨਾ ਕਿਸੇ ਦਾ ਭੈਅ ਮੰਨਦੇ ਸਨ। ਉਹ ਹੁਣ ਘੋੜਿਆਂ ਨੂੰ ਪਾਲਦੇ, ਸ਼ਿਕਾਰ ਤੇ ਨੇਜ਼ਾਬਾਜ਼ੀ ਆਦਿ ਇਸ ਤਰ੍ਹਾਂ ਦੇ ਸ਼ੁਗਲਾਂ ਵਿਚ ਉਨ੍ਹਾਂ ਦੀ ਵਧੇਰੇ ਦਿਲਚਸਪੀ ਰਹਿਣ ਲਗ ਪਈ। ਗੁਰੂ ਮਹਾਰਾਜ ਨੇ ਬਾਕਾਇਦਾ ਫ਼ੌਜ ਰਖਣੀ ਸ਼ੁਰੂ ਕਰ ਦਿਤੀ ਜਿਸ ਵਿਚ ਕਈ ਸ਼੍ਰੇਣੀਆਂ ਦੇ ਸੂਰਮੇ ਸਨ। ਦੇਸ਼ ਦੇ ਚੱਪੇ ਚੱਪੇ ਤੋਂ ਨੌਜੁਆਨ ਗੁਰਸਿੱਖ ਗੁਰੂ ਹਰਿਗੋਬਿੰਦ ਜੀ ਦੀ ਸੈਨਾ ਵਿਚ ਭਰਤੀ ਹੋਣ ਲਈ ਉਤਾਵਲੇ ਰਹਿੰਦੇ। ਜਿਥੇ ਕਿਸੇ ਦੇ ਹੱਥ ਕੋਈ ਵਧੀਆ ਘੋੜਾ ਆਉਂਦਾ, ਜਿਥੇ ਕਿਸੇ ਨੂੰ ਕੋਈ ਚੰਗਾ ਸ਼ਸਤਰ ਵਿਖਾਈ ਦਿੰਦਾ, ਗੁਰਸਿੱਖ ਆਪਣੇ ਗੁਰੂ ਮਹਾਰਾਜ ਦੀ ਭੇਟ ਕਰਕੇ ਖ਼ੁਸ਼ ਹੁੰਦੇ। ਗੁਰੂ ਹਰਿਗੋਬਿੰਦ ਜੀ ਕਿਲ੍ਹਿਆਂ ਦਾ ਨਿਰਮਾਣ ਕਰਨ ਵਿਚ ਦਿਲਚਸਪੀ ਲੈਂਦੇ। ਆਪਣੇ ਸੀਸ ਤੇ ਹਮੇਸ਼ਾ ਕਲਗੀ ਪਹਿਨਦੇ। ਤੇ ਨਿੱਕੇ-ਵੱਡੇ, ਹਿੰਦੂ-ਮੁਸਲਮਾਨ ਉਨ੍ਹਾਂ ਨੂੰ "ਸੱਚਾ ਪਾਤਸ਼ਾਹ" ਕਹਿ ਕੇ ਪੁਕਾਰਦੇ ਸਨ।

ਇਸ ਸਭ ਕੁਝ ਦੀਆਂ ਖ਼ਬਰਾਂ ਦਿੱਲੀ ਮੁਗ਼ਲ ਬਾਦਸ਼ਾਹ ਕੋਲ ਅਪੜ ਰਹੀਆਂ ਸਨ। ਆਖ਼ਰ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਜੀ ਨੂੰ ਦਿੱਲੀ ਨਿਮੰਤਰਿਤ ਕੀਤਾ ਤਾਂ ਜੋ ਉਨ੍ਹਾਂ ਨਾਲ ਖੁਲ੍ਹ ਕੇ ਗੱਲ ਕੀਤੀ ਜਾ ਸਕੇ। ਅਸਲ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਕਾਰਨ ਜਹਾਂਗੀਰ ਦੀ ਜ਼ਮੀਰ ਉਸ ਨੂੰ ਹਮੇਸ਼ਾ ਕੋਸਦੀ ਰਹਿੰਦੀ ਸੀ। ਕਿਹਾ ਜਾਂਦਾ ਹੈ, ਜਹਾਂਗੀਰ ਗੁਰੂ ਮਹਾਰਾਜ ਨੂੰ ਵੇਖ ਕੇ ਉਨ੍ਹਾਂ ਦੀ ਜੁਆਨੀ ਤੇ ਜਲਾਲ ਤੋਂ

ਅਤਿਅੰਤ ਪ੍ਰਭਾਵਿਤ ਹੋਇਆ। ਪਹਿਲੀ ਗੱਲ ਜਹਾਂਗੀਰ ਨੇ ਗੁਰੂ ਸਾਹਿਬ ਤੋਂ ਜਿਹੜੀ ਪੁਛੀ ਉਹ ਇਹ ਸੀ — ਹਿੰਦੂ ਧਰਮ ਚੰਗਾ ਹੈ ਜਾਂ ਇਸਲਾਮ ? ਗੁਰੂ ਹਰਿਗੋਬਿੰਦ ਜੀ ਨੇ ਗੁਰਬਾਨੀ ਵਿਚੋਂ ਇਹ ਸ਼ਬਦ ਉਚਾਰਣ ਕੀਤਾ :

ਅਵਲਿ ਅਲਹਿ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ।
ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ।
ਲੋਕਾਂ ਭਰਮਿ ਨ ਭੂਲਹ ਭਾਈ
ਖਾਲਿਕ ਖਲਕ ਖਲਕ ਮਹਿ ਖਾਲਿਕ ਪੂਰ ਰਹਿਓ ਸਭ ਠਾਈ। (ਰਹਾਉ)
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨ ਹਾਰੈ।
ਨ ਕਿਛੁ ਪੋਚ ਮਾਟੀ ਕੇ ਭਾਂਡੇ ਨ ਕਛੁ ਪੋਚ ਕੁੰਭਾਰੈ।
ਸਭ ਮਹਿ ਸਚਾ ਏਕੋ ਸੋਈ ਤਿਸਕਾ ਕੀਆ ਸਭੁ ਕਛੁ ਹੋਈ।
ਹੁਕਮੁ ਪਛਾਣੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ।
ਅਲਹ ਅਲਖੁ ਨ ਜਾਈ ਲਖਿਆ ਗੁਰਿ ਗੁੜ ਦੀਨਾ ਮੀਠਾ।
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨ ਡੀਠਾ।
(ਪ੍ਰਭਾਤੀ)

• ਇਹ ਸ਼ਬਦ ਸੁਣ ਕੇ ਸ਼ਹਿਨਸ਼ਾਹ ਅਤਿਅੰਤ ਪ੍ਰਭਾਵਿਤ ਹੋਇਆ। ਉਹਨੂੰ ਇਹ ਵੀ ਦਸਿਆ ਗਿਆ ਸੀ ਕਿ ਗੁਰੂ ਸਾਹਿਬ ਸ਼ਿਕਾਰ ਦੇ ਬੜੇ ਸ਼ੌਕੀਨ ਹਨ। ਬਾਦਸ਼ਾਹ ਨੇ ਗੁਰੂ ਜੀ ਨੂੰ ਆਪਣੇ ਨਾਲ ਸ਼ਿਕਾਰ ਖੇਡਣ ਲਈ ਕਿਹਾ। ਗੁਰੂ ਹਰਿਗੋਬਿੰਦ ਬੜੀ ਖ਼ੁਸ਼ੀ ਨਾਲ ਤਿਆਰ ਹੋ ਪਏ। ਰੱਬ ਦੀ ਨੇਤ ਉਸ ਦਿਨ ਜੰਗਲ ਵਿਚ ਸ਼ਿਕਾਰ ਖੇਡਦੇ ਇਕ ਭਿਆਨਕ ਸ਼ੇਰ ਨੇ ਸ਼ਹਿਨਸ਼ਾਹ ਤੇ ਹਮਲਾ ਕਰ ਦਿਤਾ। ਇਹ ਵੇਖ ਬਾਕੀ ਦਰਬਾਰੀਆਂ ਤੇ ਅਹਿਲਕਾਰਾਂ ਨੂੰ ਹੱਥ ਪੈਰ ਪੈ ਗਏ। ਜੋ ਕੋਈ ਸ਼ੇਰ ਤੇ ਤੀਰ ਚਲਾਂਦਾ ਉਹਦਾ ਤੀਰ ਨਿਸ਼ਾਨੇ ਤੇ ਨਾ ਲਗਦਾ। ਇੰਜ ਜਾਪਦਾ ਸੀ ਕਿ ਸ਼ੇਰ ਜਹਾਂਗੀਰ ਤੇ ਕੁਦ ਕੇ ਉਸ ਦਾ ਤਿੱਕਾ-ਤਿੱਕਾ ਬੋਟੀ-ਬੋਟੀ ਕਰ ਛਡੇਗਾ। ਤਾਹੀਉਂ ਫਿਰ ਗੁਰੂ ਹਰਿਗੋਬਿੰਦ ਸ਼ਮਸ਼ੀਰ ਫੜੀ ਅਗੇ ਵਧੇ ਤੇ ਉਨ੍ਹਾਂ ਸ਼ੇਰ ਦਾ ਮੁਕਾਬਲਾ ਕਰਕੇ ਉਸ ਨੂੰ ਘਾਇਲ ਕਰ ਸੁਟਿਆ। ਸ਼ਹਿਨਸ਼ਾਹ ਇਹ ਵੇਖ ਕੇ ਗੁਰੂ ਜੀ ਦਾ ਬਹੁਤ ਬਹੁਤ ਸ਼ੁਕਰਗੁਜ਼ਾਰ ਹੋਇਆ ਤੇ ਉਨ੍ਹਾਂ ਦੀ ਦੋਸਤੀ ਤੇ ਜਿਵੇਂ ਇਸ ਘਟਨਾ ਨਾਲ ਪੱਕੀ ਮੋਹਰ ਲਗ ਗਈ।

ਜਹਾਂਗੀਰ ਹੁਣ ਗੁਰੂ ਹਰਿਗੋਬਿੰਦ ਜੀ ਦਾ ਇਤਨਾ ਦਿਲਦਾਦਾ ਹੋ ਗਿਆ ਕਿ ਉਸ ਗੁਰੂ ਸਾਹਿਬ ਨੂੰ ਆਪਣੇ ਅਗਲੇ ਦੌਰੇ ਵਿਚ ਵੀ ਨਾਲ ਚਲਣ ਲਈ ਕਿਹਾ। ਇਸ ਦੌਰੇ ਦੇ ਦੌਰਾਨ ਗੁਰੂ ਮਹਾਰਾਜ ਦਾ ਤੰਬੂ ਹਮੇਸ਼ਾ ਸ਼ਹਿਨਸ਼ਾਹ ਦੇ ਤੰਬੂ ਦੇ ਨਾਲ ਗੱਡਿਆ ਜਾਂਦਾ ਸੀ। ਆਗਰੇ ਦੇ ਲਾਗੇ ਇਕ ਦਿਨ ਸ਼ਹਿਨਸ਼ਾਹ ਇਕ ਰੁਖ ਦੇ ਹੇਠਾਂ ਸੁਸਤਾ

ਰਿਹਾ ਸੀ ਕਿ ਇਕ ਘਸਿਆਰਾ ਇਹ ਸੁਣ ਕੇ ਕਿ ਗੁਰੂ ਹਰਿਗੋਬਿੰਦ ਜੀ ਵੀ ਬਾਦਸ਼ਾਹ ਦੇ ਨਾਲ ਆਏ ਹਨ, ਸ਼ਹਿਨਸ਼ਾਹ ਦੇ ਹਾਜ਼ਰ ਹੋਇਆ ਤੇ ਇਕ ਟਕਾ ਮੱਥਾ ਟੇਕ ਕੇ ਕਹਿਣ ਲਗਾ—"ਸੱਚੇ ਪਾਤਸ਼ਾਹ ਮੈਂ ਪਾਪੀ ਹਾਂ। ਮੇਰੇ ਗੁਨਾਹ ਮਾਫ਼ ਕਰਕੇ ਮੈਨੂੰ ਆਵਾਗਵਣ ਦੇ ਗੇੜ ਤੋਂ ਛੁਟਕਾਰਾ ਦਿਵਾ ਦਿਉ।" ਸ਼ਹਿਨਸ਼ਾਹ ਨੇ ਸੁਣਿਆ ਤੇ ਮੁਸਕਰਾਂਦੇ ਹੋਏ ਕਿਹਾ, "ਸੱਚਾ ਪਾਤਸ਼ਾਹ ਸਾਹਮਣੇ ਤੰਬੂ ਵਿਚ ਹੈ।" ਇਹ ਸੁਣ ਕੇ ਘਸਿਆਰਾ ਆਪਣਾ ਟਕਾ ਚੁਕ ਕੇ ਗੁਰੂ ਮਹਾਰਾਜ ਦੇ ਤੰਬੂ ਵੱਲ ਚਲਾ ਗਿਆ। ਘਸਿਆਰੇ ਦੇ ਜਾਣ ਤੋਂ ਬਾਅਦ ਜਹਾਂਗੀਰ ਨੇ ਮਹਿਸੂਸ ਕੀਤਾ, ਸੱਚਾ ਪਾਤਸ਼ਾਹ ਸਚਮੁਚ ਉਹੀ ਹੈ ਜਿਹੜਾ ਸ਼ਾਂਤੀ ਤੇ ਸਦੀਵੀ ਖ਼ੁਸ਼ੀ ਦਿਵਾ ਸਕੇ।

ਆਗਰੇ ਦੇ ਦੌਰੇ ਦੇ ਦੌਰਾਨ ਸ਼ਹਿਨਸ਼ਾਹ ਬੀਮਾਰ ਪੈ ਗਿਆ। ਦਰਬਾਰੀ ਹਕੀਮ ਤੇ ਵੈਦ ਜ਼ੋਰ ਲਾ ਥਕੇ ਪਰ ਜਹਾਂਗੀਰ ਦੀ ਹਾਲਤ ਵਿਚ ਕੋਈ ਫ਼ਰਕ ਨਹੀਂ ਪਿਆ। ਫਿਰ ਇਹ ਫ਼ੈਸਲਾ ਹੋਇਆ ਕਿ ਜੋਤਸ਼ੀਆਂ ਦਾ ਮਸ਼ਵਰਾ ਲਿਆ ਜਾਏ। ਜਹਾਂਗੀਰ ਦਾ ਇਕ ਦਰਬਾਰੀ ਚੰਦੂ ਸ਼ਾਹ ਗੁਰੂ ਸਾਹਿਬ ਨਾਲ ਇਸ ਲਈ ਖਫ਼ਾ ਸੀ ਕਿ ਉਨ੍ਹਾਂ ਨੇ ਆਪਣੇ ਬੇਟੇ ਲਈ ਉਹਦੀ ਬੇਟੀ ਦਾ ਸਾਕ ਨਹੀਂ ਸਵੀਕਾਰ ਕੀਤਾ ਸੀ। ਚੰਦੂ ਨੇ ਜੋਤਸ਼ੀਆਂ ਨਾਲ ਸਾਜ਼ਸ਼ ਕਰਕੇ ਜਹਾਂਗੀਰ ਨੂੰ ਕਹਿਲਵਾਇਆ ਕਿ ਸ਼ਹਿਨਸ਼ਾਹ ਦੀ ਬੀਮਾਰੀ ਉਹਦੇ ਨਖਸ਼ਤ੍ਰਾਂ ਦੇ ਪ੍ਰਤਿਕੂਲ ਗ੍ਰਹਿ ਕਰਕੇ ਹੈ। ਇਸ ਦਾ ਇਲਾਜ ਇਹ ਸੀ ਕਿ ਕੋਈ ਮਹਾਂਪੁਰਸ਼ ਗਵਾਲੀਅਰ ਦੇ ਕਿਲ੍ਹੇ ਵਿਚ ਜਾ ਕੇ ਇਕ ਸੁਰ ਪਾਠ-ਪੂਜਾ ਕਰੇ। ਗੁਰੂ ਹਰਿਗੋਬਿੰਦ ਜੀ ਤੋਂ ਵਧੇਰੇ ਉੱਤਮ ਮਹਾਂਪੁਰਸ਼ ਕੌਣ ਹੋ ਸਕਦਾ ਸੀ ? ਨਾਲੇ ਗੁਰੂ ਸਾਹਿਬ ਸ਼ਹਿਨਸ਼ਾਹ ਦੇ ਨਵੇਂ ਨਵੇਂ ਦੋਸਤ ਬਣੇ ਸਨ। ਸੋ ਫ਼ੈਸਲਾ ਹੋਇਆ ਕਿ ਗੁਰੂ ਮਹਾਰਾਜ ਨੂੰ ਇਹ ਬੇਨਤੀ ਕੀਤੀ ਜਾਏ ਕਿ ਉਹ ਗਵਾਲੀਅਰ ਦੇ ਕਿਲ੍ਹੇ ਵਿਚ ਜਾ ਕੇ ਤਪੱਸਿਆ ਕਰਨ। ਗੁਰੂ ਜੀ ਚੰਦੂ ਦੀ ਕਰਤੂਤ ਤੋਂ ਚੰਗੀ ਤਰ੍ਹਾਂ ਜਾਣੂ ਸਨ ਤਾਂ ਵੀ ਉਹ ਗਵਾਲੀਅਰ ਜਾਣ ਲਈ ਤਿਆਰ ਹੋ ਪਏ। ਉਨ੍ਹਾਂ ਆਪਣੇ ਨਾਲ ਕੇਵਲ ਪੰਜ ਸ਼ਰਧਾਲੂ ਲਏ। ਗੁਰੂ ਸਾਹਿਬ ਦੇ ਸਿੱਖ ਭਾਵੇਂ ਕੋਈ ਅੰਮ੍ਰਿਤਸਰ ਵਿਚ ਸੀ ਤੇ ਭਾਵੇਂ ਦਿੱਲੀ ਵਿਚ, ਉਨ੍ਹਾਂ ਦੇ ਇਸ ਫ਼ੈਸਲੇ ਤੇ ਰਾਜ਼ੀ ਨਹੀਂ ਸਨ। ਦੂਜੇ ਪਾਸੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਈ ਹਿੰਦੂ ਰਾਜੇ ਬਹੁਤ ਖ਼ੁਸ਼ ਸਨ। ਗਵਾਲੀਅਰ ਦਾ ਕਿਲ੍ਹਾ ਛੋਟੇ ਮੋਟੇ ਦੇਸੀ ਰਾਜਿਆਂ ਦੀ ਨਜ਼ਰਬੰਦੀ ਲਈ ਵਰਤਿਆ ਜਾਂਦਾ ਸੀ। ਗੁਰੂ ਮਹਾਰਾਜ ਨੇ ਵੇਖਿਆ ਕਿ ਉਨ੍ਹਾਂ ਦਾ ਬੁਰਾ ਹਾਲ ਸੀ। ਗੁਰੂ ਜੀ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਪੁੱਜਣ ਤੋਂ ਬਾਅਦ ਕਿਲ੍ਹੇ ਵਿਚ ਨਜ਼ਰਬੰਦ ਰਾਜਿਆਂ ਦੀ ਦਸ਼ਾ ਸੰਵਰਣ ਲਗ ਪਈ। ਉਨ੍ਹਾਂ ਦੇ ਰਹਿਣ-ਸਹਿਣ ਨੂੰ ਬਿਹਤਰ ਬਣਾਇਆ ਗਿਆ। ਉਹ ਲੋਕ ਸਵੇਰੇ ਸ਼ਾਮ ਗੁਰੂ ਹਰਿਗੋਬਿੰਦ ਜੀ ਦੀ ਸੰਗਤ ਵਿਚ ਈਸ਼ਵਰ ਭਗਤੀ ਵਿਚ ਲਗ ਗਏ। ਇਤਨੇ ਵਿਚ ਚੰਦੂ ਨੇ ਕਿਲ੍ਹੇ ਦੇ ਗਵਰਨਰ ਹਰੀਦਾਸ ਨੂੰ ਖੁਫ਼ੀਆ ਚਿੱਠੀ ਪਾਈ ਕਿ ਕਿਸੇ

ਤਰ੍ਹਾਂ ਗੁਰੂ ਮਹਾਰਾਜ ਨੂੰ ਜ਼ਹਿਰ ਖੁਆ ਕੇ ਖ਼ਤਮ ਕਰ ਦਿਤਾ ਜਾਏ। ਚੰਦੂ ਇਹ ਨਹੀਂ ਜਾਣਦਾ ਸੀ ਕਿ ਗਵਰਨਰ ਹਰੀਦਾਸ ਗੁਰੂ ਮਹਾਰਾਜ ਦਾ ਸ਼ਰਧਾਲੂ ਸੀ। ਹਰੀਦਾਸ ਨੇ ਉਹ ਚਿੱਠੀ ਲਿਆ ਕੇ ਗੁਰੂ ਸਾਹਿਬ ਨੂੰ ਦੇ ਦਿਤੀ।

ਉਧਰ ਸ਼ਹਿਨਸ਼ਾਹ ਭਲਾ ਚੰਗਾ ਹੋ ਗਿਆ। ਇਹ ਫ਼ੈਸਲਾ ਹੋਇਆ ਕਿ ਗੁਰੂ ਸਾਹਿਬ ਨੂੰ ਵਾਪਸ ਦਿੱਲੀ ਬੁਲਾ ਲਿਆ ਜਾਏ। ਪਰ ਗੁਰੂ ਸਾਹਿਬ ਕਿਲ੍ਹੇ ਵਿਚੋਂ ਬਾਹਰ ਆਉਣ ਲਈ ਤਿਆਰ ਨਹੀਂ ਹੋਏ। ਉਨ੍ਹਾਂ ਦਾ ਕਹਿਣਾ ਸੀ, ਪਹਿਲੇ ਕਿਲ੍ਹੇ ਵਿਚ ਕੈਦ ਰਾਜਿਆਂ ਨੂੰ ਰਿਹਾ ਕੀਤਾ ਜਾਏ ਫੇਰ ਅਸੀਂ ਬਾਹਰ ਆਵਾਂਗੇ। ਇਹ ਕਿੰਜ ਹੋ ਸਕਦਾ ਸੀ ? ਕਿਲ੍ਹੇ ਵਿਚ ਕੈਦ ਰਾਜੇ ਕੋਈ ਤੇ ਸਿਆਸੀ ਕੈਦੀ ਸਨ ਤੇ ਕੁਝ ਕੁ ਨੇ ਆਪਣੇ ਕਰ ਨਹੀਂ ਭਰੇ ਸਨ। ਆਖ਼ਰ ਜਹਾਂਗੀਰ ਨੂੰ ਇਸ ਗੱਲ ਦਾ ਅਹਿਸਾਸ ਦਿਵਾਇਆ ਗਿਆ ਕਿ ਉਹਦੀ ਸਿਹਤਯਾਬੀ ਗੁਰੂ ਸਾਹਿਬ ਦੀ ਤਪੱਸਿਆ ਦਾ ਸਦਕਾ ਸੀ। ਉਹਨੂੰ ਗੁਰੂ ਮਹਾਰਾਜ ਦੀ ਸਿਫ਼ਾਰਸ਼ ਮੰਨ ਲੈਣੀ ਚਾਹੀਦੀ ਸੀ। ਕੁਝ ਚਿਰ ਤੇ ਬਾਦਸ਼ਾਹ ਕਿਲ੍ਹੇ ਵਿਚ ਕੈਦ ਰਾਜਿਆਂ ਨੂੰ ਰਿਹਾ ਕਰਨ ਲਈ ਰਾਜ਼ੀ ਹੋ ਗਿਆ। ਅਜੇ ਤੀਕ ਗਵਾਲੀਅਰ ਕਿਲ੍ਹੇ ਦਾ ਇਕ ਭਾਗ ਜਿਸ ਵਿਚ ਗੁਰੂ ਸਾਹਿਬ ਆ ਕੇ ਰਹੇ ਸਨ "ਬੰਦੀ ਛੋੜ" ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਦਿੱਲੀ ਵਿਚ ਜਦੋਂ ਜਹਾਂਗੀਰ ਦੀ ਗੁਰੂ ਹਰਿਗੋਬਿੰਦ ਜੀ ਨਾਲ ਮੁਲਾਕਾਤ ਹੋਈ, ਗੁਰੂ ਸਾਹਿਬ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਨਖਸ਼ਤ੍ਰਾਂ ਦੀ ਕ੍ਰੋਪੀ ਕੋਈ ਚੀਜ਼ ਨਹੀਂ ਹੁੰਦੀ। ਈਸ਼ਵਰ ਦਾ ਨਾਂ ਕਿਤੇ ਵੀ ਸਾਰੇ ਕਲੇਸ਼ ਕੱਟ ਸਕਦਾ ਹੈ। ਹੁਣ ਮਹਾਰਾਜ ਨੇ ਜਹਾਂਗੀਰ ਦੇ ਸਾਹਮਣੇ ਚੰਦੂ ਦੀਆਂ ਕਰਤੂਤਾਂ ਦਾ ਕੱਚਾ ਚਿੱਠਾ ਵੀ ਰਖਿਆ। ਸ਼ਹਿਨ-ਸ਼ਾਹ ਪਹਿਲੇ ਹੀ ਇਹ ਜਾਣਦਾ ਸੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਦੇ ਕਿਲ੍ਹੇ ਵਿਚ ਜਿਹੜੇ ਕਸ਼ਟ ਦਿਤੇ ਗਏ ਸਨ ਉਨ੍ਹਾਂ ਵਿਚ ਵੀ ਚੰਦੂ ਦਾ ਹੱਥ ਸੀ। ਤੇ ਹੁਣ ਗਵਾਲੀਅਰ ਦੇ ਕਿਲ੍ਹੇ ਦੇ ਗਵਰਨਰ ਹਰੀਦਾਸ ਦੇ ਨਾਂ ਉਹਦੀ ਚਿੱਠੀ ਨੇ ਚੰਦੂ ਦਾ ਪਾਜ ਖੋਲ੍ਹ ਦਿਤਾ। ਸ਼ਹਿਨਸ਼ਾਹ ਨੇ ਕ੍ਰੋਧ ਵਿਚ ਆ ਕੇ ਚੰਦੂ ਨੂੰ ਗੁਰੂ ਸਾਹਿਬ ਦੇ ਹਵਾਲੇ ਕਰ ਦਿਤਾ। ਜੋ ਸਜ਼ਾ ਚਾਹੁਣ ਉਸ ਨੂੰ ਦੇ ਸਕਦੇ ਸਨ।

ਜਦੋਂ ਸ਼ਹਿਨਸ਼ਾਹ ਨੇ ਸੁਣਿਆ ਕਿ ਗੁਰੂ ਹਰਿਗੋਬਿੰਦ ਅੰਮ੍ਰਿਤਸਰ ਵਾਪਸ ਜਾਣ ਦਾ ਸੋਚ ਰਹੇ ਸਨ, ਤਾਂ ਜਹਾਂਗੀਰ ਨੇ ਉਨ੍ਹਾਂ ਨੂੰ ਬੇਨਤੀ ਕੀਤੀ, ਕੁਝ ਦਿਨ ਹੋਰ ਉਹ ਦਿੱਲੀ ਰੁਕ ਜਾਣ। ਬਾਦਸ਼ਾਹ ਵੀ ਕਸ਼ਮੀਰ ਜਾ ਰਿਹਾ ਸੀ। ਉਹ ਅੰਮ੍ਰਿਤਸਰ ਤੀਕ ਇਕੱਠੇ ਸਫ਼ਰ ਕਰਨਗੇ। ਬਾਦਸ਼ਾਹ ਨੂੰ ਗੁਰੂ ਜੀ ਦੀ ਸੰਗਤ ਦਾ ਹੋਰ ਅਵਸਰ ਮਿਲ ਜਾਏਗਾ।

ਇਸ ਸਫ਼ਰ ਵਿਚ ਗੁਰੂ ਸਾਹਿਬ ਦਾ ਤੰਬੂ ਹਮੇਸ਼ਾ ਸ਼ਹਿਨਸ਼ਾਹ ਦੇ ਤੰਬੂ ਦੇ ਲਾਗੇ ਹੁੰਦਾ। ਨੂਰਜਹਾਂ ਅਕਸਰ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਹਾਜ਼ਿਰ ਹੁੰਦੀ। ਨੂਰ ਜਹਾਂ ਆਪਣੇ ਜ਼ਮਾਨੇ ਦੀ ਅਤਿਅੰਤ ਸੁੰਦਰ ਸਵਾਣੀ ਮੰਨੀ ਜਾਂਦੀ ਸੀ। ਗੁਰੂ ਜੀ ਨੇ

ਉਹਨੂੰ ਸਮਝਾਇਆ, ਔਰਤ ਦਾ ਸੁਣਹਪ ਉਹਦੇ ਪਤੀਬ੍ਰਤਾ ਹੋਣ ਵਿਚ ਹੈ। ਤ੍ਰੀਮਤ ਉਹੀ ਸੋਹਣੀ ਹੈ ਜਿਹੜੀ ਆਪਣੇ ਖ਼ਾਵੰਦ ਲਈ ਵਫ਼ਾਦਾਰ ਹੋਵੇ।

ਰਸਤੇ ਵਿਚ ਸ਼ਹਿਨਸ਼ਾਹ ਨੇ ਫ਼ੈਸਲਾ ਕੀਤਾ ਕਿ ਉਹ ਗੋਇੰਦਵਾਲ ਤੇ ਅੰਮ੍ਰਿਤਸਰ ਹੋ ਕੇ ਅਗੇ ਜਾਣਗੇ। ਅੰਮ੍ਰਿਤਸਰ ਵਿਚ ਨੂਰਜਹਾਂ ਗੁਰੂ ਸਾਹਿਬ ਦੇ ਮਹਿਲਾਂ ਨੂੰ ਵੀ ਮਿਲੀ। ਉਨ੍ਹਾਂ ਵੀ ਮਹਾਰਾਣੀ ਨੂੰ ਇਸ ਤਰ੍ਹਾਂ ਦਾ ਹੀ ਉਪਦੇਸ਼ ਦਿਤਾ।

ਸ੍ਰੀ ਨਗਰ ਕਸ਼ਮੀਰ ਵਿਚ ਭਾਗਭਰੀ ਨਾਂ ਦੀ ਇਕ ਬ੍ਰਿਧ ਔਰਤ ਗੁਰੂ ਘਰ ਦੀ ਸ਼ਰਧਾਲੂ ਸੀ। ਉਸ ਕਈ ਵਰ੍ਹਿਆਂ ਦੀ ਮਿਹਨਤ ਦਾ ਸਦਕਾ ਇਕ ਰੇਸ਼ਮੀ ਚੋਗ਼ਾ ਤਿਆਰ ਕੀਤਾ ਤੇ ਉਹਦੀ ਡਾਢੀ ਸੱਧਰ ਸੀ ਕਿ ਉਹ ਚੋਗਾ ਕਿਸੇ ਤਰ੍ਹਾਂ ਉਹ ਆਪਣੇ ਹੱਥੀਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੇਂਟ ਕਰੇ। ਚੋਗ਼ੇ ਲਈ ਰੇਸ਼ਮ ਕਤਦੀ ਲੀੜਾ ਬਣਾਂਦੀ, ਸੀਪਦੀ ਉਹਦੀ ਨਜ਼ਰ ਵੀ ਰਹਿ ਗਈ ਸੀ। ਸ਼ਰਧਾਲੂ ਦੀ ਜ਼ਿੱਦ ! ਇਤਨੇ ਸੌ ਮੀਲ ਦੂਰ ਉਹ ਅੰਮ੍ਰਿਤਸਰ ਕਿਵੇਂ ਜਾਵੇਗੀ ? ਤੇ ਗੁਰੂ ਸਾਹਿਬ ਨੂੰ ਕਸ਼ਮੀਰ ਆਉਣ ਦੀ ਕਿਥੇ ਵਿਹਲ ਸੀ ? ਪਰ ਭਾਗਭਰੀ ਨੂੰ ਦਿਨ-ਰਾਤ ਇਹੀ ਭਟਕਣਾ ਲਗੀ ਰਹਿੰਦੀ। ਉਹ ਆਪਣਾ ਚੋਗ਼ਾ ਆਪਣੇ ਸਤਿਗੁਰੂ ਦੀ ਭੇਂਟ ਕਰਨਾ ਚਾਹੁੰਦੀ ਸੀ। ਤੇ ਫੇਰ ਇਕ ਦਿਨ ਭਾਗਭਰੀ ਦੀ ਖ਼ੁਸ਼ੀ ਦਾ ਕੋਈ ਅੰਤ ਪਾਰਾਵਾਰ ਨਹੀਂ ਰਿਹਾ। ਗੁਰੂ ਮਹਾਰਾਜ ਆਪ ਉਹਦੇ ਘਰ ਆ ਪਹੁੰਚੇ। ਕਈ ਸੌ ਮੀਲ ਦੂਰ ਉਨ੍ਹਾਂ ਭਾਗਭਰੀ ਦੀ ਪੁਕਾਰ ਸੁਣ ਲਈ ਸੀ। ਉਹਦੇ ਵਿਹੜੇ ਵਿਚ ਵੜਦਿਆਂ ਸਾਰ ਉਨ੍ਹਾਂ ਚੋਗ਼ੇ ਦੀ ਫ਼ਰਮਾਇਸ਼ ਕੀਤੀ। ਭਾਗ ਭਰੀ ਦੀਆਂ ਅੱਖੀਆਂ ਦੀ ਜੋਤ ਜਾ ਚੁਕੀ ਸੀ। ਉਸ ਘਟ ਘਟ ਦੀ ਜਾਣਨਹਾਰ ਗੁਰੂ ਮਹਾਰਾਜ ਨੂੰ ਚੋਗ਼ਾ ਪਹਿਨਵਾਇਆ ਤੇ ਹੱਥ ਲਾ-ਲਾ ਕੇ ਵੇਖਦੀ ਰਹੀ, ਗੁਰੂ ਸਾਹਿਬ ਦੇ ਸਰੀਰ ਤੇ ਚੋਗ਼ੇ ਦਾ ਮੇਚ ਬੈਠਿਆ ਸੀ ਕਿ ਨਹੀਂ।

ਸ੍ਰੀਨਗਰ ਜਾ ਰਹੇ ਗੁਰੂ ਹਰਿਗੋਬਿੰਦ ਇਕ ਰਾਤ ਕੱਟੂ ਸ਼ਾਹ ਨਾਂ ਦੇ ਆਪਣੇ ਇਕ ਸ਼ਰਧਾਲੂ ਦੇ ਟਿਕੇ ਸਨ। ਇਹ ਸੁਣ ਕਿ ਸਤਿਗੁਰੂ ਉਨ੍ਹਾਂ ਦਿਨਾਂ ਵਿਚ ਸ੍ਰੀਨਗਰ ਵਿਚ ਸਨ, ਗੁਰੂ ਮਹਾਰਾਜ ਦੇ ਸਿੱਖ ਸ਼ਹਿਰ ਵਲ ਵਹੀਰਾਂ ਬੰਨ੍ਹ ਕੇ ਤੁਰ ਪਏ। ਇਨ੍ਹਾਂ ਵਿਚ ਕੁਝ ਸ਼ਰਧਾਲੂ ਰਾਹ ਵਿਚ ਇਕ ਰਾਤ ਕੱਟੂ ਸ਼ਾਹ ਦੇ ਰੁਕੇ। ਕੱਟੂ ਸ਼ਾਹ ਨੇ ਵੇਖਿਆ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਜਾ ਰਹੇ ਸਿੱਖਾਂ ਕੋਲ ਸ਼ਹਿਦ ਦਾ ਇਕ ਭਾਂਡਾ ਵੀ ਸੀ। ਉਹ ਲੋਕ ਸ਼ਹਿਦ ਗੁਰੂ ਸਾਹਿਬ ਨੂੰ ਭੇਟ ਕਰਨ ਲਈ ਲਿਜਾ ਰਹੇ ਸਨ। ਕੱਟੂ ਸ਼ਾਹ ਦਾ ਜੀਅ ਕੀਤਾ ਉਹ ਸ਼ਹਿਦ ਚਖ ਕੇ ਵੇਖੇ, ਕਿਹੋ ਜਿਹਾ ਉਹ ਮਾਖਿਉਂ ਸੀ ਜਿਸ ਨੂੰ ਉਹ ਲੋਕ ਆਪਣੇ ਗੁਰੂ ਦੀ ਭੇਟ ਕਰਨਾ ਲੋਚ ਰਹੇ ਸਨ। ਪਰ ਇਹ ਕਿਵੇਂ ਮੁਮਕਿਨ ਹੋ ਸਕਦਾ ਸੀ ? ਗੁਰੂ ਦੇ ਸ਼ਰਧਾਲੂ ਤਾਂ ਉਸ ਸ਼ਹਿਦ ਦੇ ਭਾਂਡੇ ਵਲ ਕਿਸੇ ਨੂੰ ਵੇਖਣ ਨਹੀਂ ਦਿੰਦੇ ਸਨ। ਬੂੰਦ ਬੂੰਦ ਕਰ ਕੇ ਉਨ੍ਹਾਂ ਭਾਂਤ ਭਾਂਤ ਦੀਆਂ ਖ਼ੁਸ਼ਬੂਆਂ ਦਾ ਸ਼ਹਿਦ ਇਕੱਠਾ ਕੀਤਾ ਸੀ। ਕੱਟੂ ਸ਼ਾਹ ਨੇ ਇਕ-ਅਧ ਵਾਰ ਫੇਰ ਬੇਨਤੀ ਕੀਤੀ ਪਰ ਅਗਲਿਆਂ ਨੇ ਸੁਣੀ ਅਣਸੁਣੀ

ਕਰ ਦਿਤੀ। ਜਦੋਂ ਗੁਰੂ ਸਾਹਿਬ ਦੇ ਸਿੱਖ ਸ੍ਰੀਨਗਰ ਪੁਜੇ, ਉਨ੍ਹਾਂ ਮਾਖਿਉਂ ਦਾ ਉਹ ਭਾਂਡਾ ਗੁਰੂ ਸਾਹਿਬ ਦੀ ਸੇਵਾ ਵਿਚ ਲਿਆ ਰਖਿਆ। ਗੁਰੂ ਸਾਹਿਬ ਨੇ ਭਾਂਡਾ ਖੋਲ੍ਹ ਕੇ ਸ਼ਹਿਦ ਚਖਣਾ ਚਾਹਿਆ। ਜਦੋਂ ਭਾਂਡੇ ਦਾ ਢੱਕਣ ਲਾਹਿਆ ਗਿਆ ਤਾਂ ਸ਼ਰਧਾਲੂ ਵੇਖ ਕੇ ਹੈਰਾਨ ਰਹਿ ਗਏ ਉਨ੍ਹਾਂ ਦੇ ਸ਼ਹਿਦ ਵਿਚੋਂ ਬੂ ਆ ਰਹੀ ਸੀ। ਸ਼ਹਿਦ ਬੁੱਸ ਗਿਆ ਸੀ। ਸ਼ਰਧਾਲੂ ਵਿਚਾਰੇ ਨਿੱਕੇ ਨਿੱਕੇ ਹੋਣ ਲਗ ਪਏ। ਗੁਰੂ ਮਹਾਰਾਜ ਮੁਸਕਰਾ ਰਹੇ ਸਨ। ਫੇਰ ਉਨ੍ਹਾਂ ਆਪਣੇ ਸਿੱਖਾਂ ਨੂੰ ਦਸਿਆ, "ਤੁਸੀਂ ਕੱਟੂ ਸ਼ਾਹ ਵਰਗੇ ਮੇਰੇ ਸ਼ਰਧਾਲੂ ਨੂੰ ਆਪਣਾ ਸ਼ਹਿਦ ਨਹੀਂ ਚਖਾਇਆ। ਇਸ ਤਰ੍ਹਾਂ ਦੀ ਭੇਟਾ ਗੁਰੂ ਦੇ ਕਿਵੇਂ ਕਬੂਲ ਹੋ ਸਕਦੀ ਹੈ? ਗੁਰੂ ਦਾ ਸਿੱਖ ਗੁਰੂ ਜਿਤਨਾ ਹੀ ਮਹਾਨ ਹੁੰਦਾ ਹੈ।"

ਇਤਨੇ ਵਿਚ ਜਹਾਂਗੀਰ ਚਲਾਣਾ ਕਰ ਗਿਆ ਤੇ ਉਸ ਦੀ ਥਾਂ ਦਿੱਲੀ ਦਾ ਤਖ਼ਤ ਸ਼ਾਹਜਹਾਨ ਨੇ ਸੰਭਾਲ ਲਿਆ। ਗੁਰੂ ਮਹਾਰਾਜ ਦੇ ਕਾਬਲ ਵਿਚ ਇਕ ਸਿੱਖ ਨੇ ਇਹ ਸੁਣ ਕੇ ਕਿ ਗੁਰੂ ਹਰਿਗੋਬਿੰਦ ਜੀ ਨੂੰ ਵਧੀਆ ਘੋੜਿਆਂ ਦੀ ਸਵਾਰੀ ਦਾ ਬੜਾ ਸ਼ੌਕ ਸੀ। ਉਨ੍ਹਾਂ ਲਈ ਇਕ ਲੱਖ ਰੁਪਏ ਤੋਂ ਖ਼ਰੀਦ ਕੇ ਇਕ ਅਤਿਅੰਤ ਸੁੰਦਰ ਘੋੜਾ ਭੇਜਿਆ। ਅੱਟਕ ਦਰਿਆ ਪਾਰ ਕਰਦੇ ਉਥੋਂ ਦੇ ਮੁਗ਼ਲ ਅਹਿਲਕਾਰ ਘੋੜੇ ਦੀ ਸ਼ਾਨ ਵੇਖ ਕੇ ਚਕ੍ਰਿਤ ਰਹਿ ਗਏ। ਇਸ ਤਰ੍ਹਾਂ ਦਾ ਘੋੜਾ ਤਾਂ ਸ਼ਹਿਨਸ਼ਾਹ ਦੇ ਅਸਤਬਲ ਵਿਚ ਹੋਣਾ ਚਾਹੀਦਾ ਹੈ। ਪਰ ਗੁਰੂ ਦੇ ਸਿੱਖਾਂ ਨੂੰ ਇਹ ਮਨਜ਼ੂਰ ਨਹੀਂ ਸੀ। ਜਿਸ ਘੋੜੇ ਨੂੰ ਸਤਿਗੁਰੂ ਨੂੰ ਭੇਂਟ ਕਰਨ ਲਈ ਲਿਜਾਇਆ ਜਾ ਰਿਹਾ ਸੀ, ਬਾਦਸ਼ਾਹ ਨੂੰ ਕਿਵੇਂ ਉਹ ਘੋੜਾ ਦਿਤਾ ਜਾ ਸਕਦਾ ਸੀ?

ਅੱਟਕ ਦੇ ਸੂਬੇਦਾਰ ਨੇ ਲਾਹੌਰ ਖ਼ਬਰ ਘੱਲੀ ਤੇ ਜਦੋਂ ਸਿੱਖ ਉਹ ਘੋੜਾ ਲੈ ਕੇ ਲਾਹੌਰ ਵਿਚ ਵੜੇ, ਸ਼ਾਹਜਹਾਨ ਦੇ ਅਹਿਲਕਾਰਾਂ ਨੇ ਉਹ ਘੋੜਾ ਜ਼ਬਰਦਸਤੀ ਆਪਣੇ ਕਬਜ਼ੇ ਵਿਚ ਕਰ ਲਿਆ, ਤੇ ਸ਼ਹਿਨਸ਼ਾਹ ਨੂੰ ਭੇਂਟ ਕਰ ਦਿਤਾ।

ਕੁਝ ਸਮੇਂ ਬਾਅਦ ਮੁਗ਼ਲ ਬਾਦਸ਼ਾਹ ਤੇ ਗੁਰੂ ਹਰਿਗੋਬਿੰਦ ਇਕੋ ਹੀ ਜੰਗਲ ਵਿਚ ਸ਼ਿਕਾਰ ਕਰ ਰਹੇ ਸਨ। ਸ਼ਾਹਜਹਾਨ ਕੋਲ ਇਕ ਨਾਯਾਬ ਸਫ਼ੇਦ ਰੰਗ ਦਾ ਬਾਜ਼ ਸੀ ਜਿਹੜਾ ਉਹਨੂੰ ਈਰਾਨ ਦੇ ਬਾਦਸ਼ਾਹ ਨੇ ਭੇਜਿਆ ਸੀ। ਸ਼ਿਕਾਰ ਖੇਡ ਰਹੇ ਮੁਗ਼ਲ ਬਾਦਸ਼ਾਹ ਦਾ ਉਹ ਬਾਜ਼ ਕਿਸੇ ਤਰ੍ਹਾਂ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ। ਇਹ ਲੋਕ ਬਾਜ਼ ਨੂੰ ਵਾਪਸ ਕਰਨ ਲਈ ਤਿਆਰ ਨਹੀਂ ਸਨ। ਇਹੀ ਨਹੀਂ ਜਦੋਂ ਬਾਦਸ਼ਾਹ ਦੇ ਅਹਿਲਕਾਰ ਬਾਜ਼ ਲਈ ਤਕਾਜ਼ਾ ਕਰਨ ਆਏ ਅਗਲਿਆਂ ਨੇ ਉਨ੍ਹਾਂ ਦੀ ਖੂਬ ਪਿਟਾਈ ਕੀਤੀ ਤੇ ਉਨ੍ਹਾਂ ਨੂੰ ਸਖਣੇ ਹੱਥ ਵਾਪਸ ਭੇਜ ਦਿਤਾ। ਸਿੱਖਾਂ ਨੂੰ ਇਸ ਗੱਲ ਦੀ ਕੌੜ ਸੀ ਕਿ ਮੁਗਲ ਬਾਦਸ਼ਾਹ ਨੇ ਗੁਰੂ ਮਹਾਰਾਜ ਲਈ ਘਲਿਆ ਘੋੜਾ ਰਾਹ ਵਿਚ ਹਥਿਆ ਲਿਆ ਸੀ।

ਇਕ ਬਾਦਸ਼ਾਹ ਇਹ ਸਭ ਕੁਝ ਕਿਵੇਂ ਬਰਦਾਸ਼ਤ ਕਰ ਸਕਦਾ ਸੀ? ਕੁਝ ਚਿਰ

ਬਾਅਦ ਜਦੋਂ ਗੁਰੂ ਮਹਾਰਾਜ ਆਪਣੀ ਬੇਟੀ ਦੀ ਸ਼ਾਦੀ ਦੀਆਂ ਤਿਆਰੀਆਂ ਵਿਚ ਰੁਝੇ ਹੋਏ ਸਨ, ਸ਼ਾਹਜਹਾਨ ਦੇ ਇਕ ਸਿਪਾਹ-ਸਾਲਾਰ ਮੁਖਲਿਸ ਖ਼ਾਨ ਨੇ ਅੰਮ੍ਰਿਤਸਰ ਤੇ ਹਮਲਾ ਕਰ ਦਿਤਾ। ਘਮਸਾਨ ਦੀ ਲੜਾਈ ਹੋਈ। ਮੁਖਲਿਸ ਖ਼ਾਨ ਜਿਹੜਾ ਇਹ ਸੋਚਦਾ ਸੀ ਕਿ ਸ਼ਾਮ ਤੀਕ ਉਹ ਬਾਜ਼ ਤੇ ਗੁਰੂ ਸਾਹਿਬ ਦਾ ਸੀਸ ਦੋਵੇਂ ਆਪਣੇ ਕਬਜ਼ੇ ਵਿਚ ਕਰਕੇ ਲਾਹੌਰ ਪਰਤ ਆਵੇਗਾ, ਆਪਣੀ ਸਾਰੀ ਫ਼ੌਜ ਗਵਾ ਕੇ ਖ਼ਾਲੀ ਹੱਥ ਪਰਤਣ ਤੇ ਮਜਬੂਰ ਹੋਇਆ।

ਇਸ ਤੋਂ ਬਾਅਦ ਕਰਤਾਰਪੁਰ ਵਿਚ ਸ਼ਾਹੀ ਫ਼ੌਜਾਂ ਨਾਲ ਗੁਰੂ ਦੇ ਸਿੱਖਾਂ ਦੀ ਇਕ ਹੋਰ ਮੁਠਭੇੜ ਹੋਈ। ਉਥੇ ਵੀ ਮੁਗ਼ਲ ਫ਼ੌਜ ਨੂੰ ਮੂੰਹ ਦੀ ਖਾਣੀ ਪਈ।

ਜਦੋਂ ਗੁਰੂ ਹਰਿਗੋਬਿੰਦ ਕਰਤਾਰਪੁਰ ਵਿਚ ਸਨ, ਇਕ ਦਿਨ ਸੈਰ ਕਰਦੇ ਕਰਦੇ ਉਨ੍ਹਾਂ ਨੂੰ ਦਰਿਆ ਬਿਆਸ ਦੇ ਕੰਢੇ ਇਕ ਅਤਿਅੰਤ ਰਮਣੀਕ ਸਥਾਨ ਨਜ਼ਰ ਆਇਆ। ਤੇ ਇਹ ਫ਼ੈਸਲਾ ਹੋਇਆ ਕਿ ਉਸ ਥਾਂ ਹਰਿਗੋਬਿੰਦਪੁਰ ਨਾਂ ਦਾ ਇਕ ਨਵਾਂ ਸ਼ਹਿਰ ਵਸਾਇਆ ਜਾਏ। ਜਦੋਂ ਸ਼ਹਿਰ ਬਣ ਕੇ ਤਿਆਰ ਹੋ ਗਿਆ ਤਾਂ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਸ਼ਹਿਰ ਦੇ ਗੁਰਦੁਆਰੇ ਦੇ ਨਾਲ ਮੁਸਲਮਾਨਾਂ ਲਈ ਇਕ ਮਸੀਤ ਵੀ ਉਸਾਰੀ ਗਈ।

ਸ਼ਾਹਜਹਾਨ ਦਾ ਬਾਜ਼ ਅਜੇ ਵੀ ਗੁਰੂ ਸਾਹਿਬ ਦੇ ਕਬਜ਼ੇ ਵਿਚ ਸੀ। ਇਹ ਬਾਜ਼ ਤਨਾਜ਼ੇ ਦੀ ਜੜ੍ਹ ਬਣ ਗਿਆ ਸੀ। ਇਨ੍ਹਾਂ ਦਿਨਾਂ ਵਿਚ ਹੀ "ਦਿਲਬਾਗ਼" ਤੇ "ਗੁਲਬਾਗ਼" ਨਾਂ ਦੇ ਦੋ ਘੋੜੇ ਕਾਬਲ ਦੇ ਸਿੱਖਾਂ ਵਲੋਂ ਗੁਰੂ ਮਹਾਰਾਜ ਲਈ ਭੇਜੇ ਗਏ। ਇਨ੍ਹਾਂ ਘੋੜਿਆਂ ਦੀ ਬੜੀ ਚਰਚਾ ਸੀ। ਦਰਿਆ ਪਾਰ ਕਰਦੇ ਮਜਾਲ ਹੈ ਉਹ ਆਪਣੇ ਉਤੇ ਬੈਠੇ ਘੋੜ-ਸਵਾਰ ਤੇ ਪਾਣੀ ਦੀ ਛਿਟ ਵੀ ਪੈਣ ਦੇਣ। ਜਦੋਂ ਦੌੜ ਰਹੇ ਹੁੰਦੇ ਤਾਂ ਉਨ੍ਹਾਂ ਦੀਆਂ ਟੰਗਾਂ ਜਿਵੇਂ ਧਰਤੀ ਨੂੰ ਛੋਹ ਨਾ ਰਹੀਆਂ ਹੋਣ। ਅੰਮ੍ਰਿਤਸਰ ਦੇ ਰਸਤੇ ਵਿਚ ਇਨ੍ਹਾਂ ਘੋੜਿਆਂ ਨੂੰ ਮੁਗ਼ਲ ਅਹਿਲਕਾਰਾਂ ਨੇ ਆਪਣੇ ਕਬਜ਼ੇ ਵਿਚ ਕਰ ਲਿਆ ਤੇ ਘੋੜੇ ਸੂਬੇ ਦੇ ਗਵਰਨਰ ਨੂੰ ਪਹੁੰਚਾ ਦਿਤੇ ਗਏ।

ਇਸ ਘਟਨਾ ਤੋਂ ਬਾਅਦ ਫੇਰ ਮੁਗ਼ਲ ਫ਼ੌਜਾਂ ਨਾਲ ਸਿੱਖਾਂ ਦੀ ਝੜਪ ਹੋਈ। ਗੁਰੂ ਦੇ ਸਿੱਖਾਂ ਨੇ ਦੋਵੇਂ ਆਪਣੇ ਘੋੜੇ ਕਿਸੇ ਨਾ ਕਿਸੇ ਤਰ੍ਹਾਂ ਛੁਡਾ ਲਏ ਸਨ। ਮੁਗ਼ਲ ਸੂਬੇਦਾਰ ਨੂੰ ਇਹ ਗਵਾਰਾ ਨਹੀਂ ਸੀ। ਲੜਾਈ ਵਿਚ ਫੇਰ ਮੁਗ਼ਲ ਫ਼ੌਜ ਦੀ ਹਾਰ ਹੋਈ। ਕਹਿਰਾਂ ਦਾ ਖ਼ੂਨ-ਖ਼ਰਾਬਾ ਹੋਇਆ। ਦੋਹਾਂ ਧਿਰਾਂ ਨੂੰ ਅੰਤਾਂ ਦਾ ਨੁਕਸਾਨ ਉਠਾਣਾ ਪਿਆ। ਗੁਰੂ ਹਰਿਗੋਬਿੰਦ ਦੀ ਫ਼ੌਜ ਵਿਚ ਪੈਂਦਾ ਖਾਨ ਨਾਂ ਦਾ ਇਕ ਸਰਦਾਰ ਸੀ। ਗੁਰੂ ਮਹਾਰਾਜ ਦਾ ਬੜਾ ਚਹੇਤਾ। ਪੈਂਦਾ ਖਾਨ ਉੱਚਾ ਲੰਮਾ ਸੂਰਮਾ ਸੀ। ਸਾਰੀ ਫ਼ੌਜ ਵਿਚ ਉਸ ਵਰਗਾ ਬਹਾਦਰ ਨਹੀਂ ਸੀ ਕੋਈ। ਗੁਰੂ ਮਹਾਰਾਜ ਉਹਦੀ ਬੜੀ ਖ਼ਾਤਰ ਕਰਦੇ ਸਨ। ਸਭ ਤੋਂ ਸੁੰਦਰ ਵਰਦੀ ਪੈਂਦਾ ਖਾਨ ਨੂੰ ਦਿਤੀ ਜਾਂਦੀ।

ਸਭ ਤੋਂ ਵਧੀਆ ਘੋੜਾ ਪੈਂਦਾ ਖਾਨ ਦੇ ਹਿੱਸੇ ਵਿਚ ਆਂਦਾ। ਹੋਰ ਕੋਈ ਸੁਗਾਤ ਦੇਣੀ ਹੋਵੇ, ਵਧੀਆ ਤੋਂ ਵਧੀਆ ਚੀਜ਼ ਪੈਂਦਾ ਖਾਨ ਨੂੰ ਭੇਜੀ ਜਾਂਦੀ। ਇੰਜ ਜਾਪਦਾ ਇਸ ਸਭ ਕੁਝ ਕਰਕੇ ਪੈਂਦਾ ਖਾਨ ਦਾ ਦਿਮਾਗ ਖ਼ਰਾਬ ਹੋ ਗਿਆ। ਉਸ ਅੰਦਰੋਂ-ਅੰਦਰ ਮੁਗ਼ਲ ਹੁਕਮਰਾਨਾਂ ਨਾਲ ਸਾਜ਼ਿਸ਼ ਕਰਨੀ ਸ਼ੁਰੂ ਕਰ ਦਿਤੀ। ਕਿਉਂਕਿ ਉਹਨੂੰ ਗੁਰੂ ਜੀ ਦੀ ਫ਼ੌਜ ਦੇ ਸਾਰੇ ਰਾਜ਼ ਪਤਾ ਸਨ, ਉਹ ਮੁਗ਼ਲ ਫ਼ੌਜ ਵਿਚ ਜਾ ਭਰਤੀ ਹੋਇਆ। ਉਹਦੀ ਉਥੇ ਵੀ ਬੜੀ ਖ਼ਾਤਰ ਹੋਣ ਲਗ ਪਈ। ਪੈਂਦਾ ਖਾਨ ਦਾ ਬਾਹੂ-ਬਲ ਬੇਓੜਕ ਸੀ। ਕਹਿੰਦੇ ਹਨ ਉਹ ਇਕੱਲਾ ਇਕ ਹੈਾਥੀ ਨਾਲ ਲੜ ਸਕਦਾ ਸੀ। ਧਾਤ ਦੇ ਰੁਪਏ ਨੂੰ ਚੁਟਕੀ ਵਿਚ ਲੈ ਕੇ ਮਸਲ ਦਿੰਦਾ ਸੀ। ਪੈਂਦਾ ਖਾਨ ਨੇ ਮੁਗਲ ਸੂਬੇਦਾਰ ਨੂੰ ਦਸਿਆ ਕਿ ਸਿੱਖ ਫ਼ੌਜ ਵਿਚ "ਨੀਵੀਂ ਜ਼ਾਤ" ਦੇ ਗ਼ਰੀਬ-ਗੁਰਬੇ ਭਰਤੀ ਕੀਤੇ ਹੋਏ ਸਨ। ਇਨ੍ਹਾਂ ਵਿਚ ਕੋਈ ਛੀਂਬਾ ਸੀ ਤੇ ਕੋਈ ਨਾਈ। ਕੋਈ ਮੁਸੱਲੀ ਸੀ ਤੇ ਕੋਈ ਚਮਾਰ। ਇਨ੍ਹਾਂ ਨੂੰ ਹਰਾਣਾ ਕੋਈ ਔਖਾ ਨਹੀਂ।

ਇਹ ਫ਼ੈਸਲਾ ਹੋਇਆ ਕਿ ਕਾਲੇ ਖਾਨ ਦੀ ਕਮਾਨ ਹੇਠ ਗੁਰੂ ਹਰਿਗੋਬਿੰਦ ਜੀ ਦੇ ਖ਼ਿਲਾਫ਼ ਫ਼ੌਜ ਭੇਜੀ ਜਾਏ। ਕਾਲੇ ਖਾਨ ਦੀ ਮਦਦ ਲਈ ਪੈਂਦਾ ਖਾਨ ਤੈਨਾਤ ਕੀਤਾ ਗਿਆ। ਘਮਸਾਨ ਦੀ ਲੜਾਈ ਹੋਈ। ਇਸ ਝੜਪ ਵਿਚ ਸਿੱਖ ਫ਼ੌਜ ਦੇ 700 ਸੂਰਮੇ ਸ਼ਹੀਦ ਹੋਏ। ਉਧਰ ਮੁਗ਼ਲ ਫ਼ੌਜ ਦਾ ਵੀ ਕਹਿਰਾਂ ਦਾ ਨੁਕਸਾਨ ਹੋਇਆ। ਕਾਲੇ ਖਾਨ, ਪੈਂਦਾ ਖਾਨ ਤੇ ਹੋਰ ਕਈ ਉਘੇ ਫ਼ੌਜੀ ਲੜਾਈ ਵਿਚ ਮਾਰੇ ਗਏ।

ਮੁਗ਼ਲ ਫ਼ੌਜਾਂ ਜਦੋਂ ਪਰਤੀਆਂ, ਗੁਰੂ ਸਾਹਿਬ ਨੇ ਵੀ ਕੀਰਤਪੁਰ ਜਾਣ ਦਾ ਫ਼ੈਸਲਾ ਕਰ ਲਿਆ। ਬੁਢਨ ਸ਼ਾਹ ਨਾਂ ਦੇ ਇਕ ਮੁਸਲਮਾਨ ਫ਼ਕੀਰ ਨੂੰ ਗੁਰੂ ਨਾਨਕ ਸਾਹਿਬ ਨੇ ਇਕਰਾਰ ਕੀਤਾ ਸੀ ਕਿ ਉਨ੍ਹਾਂ ਦੀ ਛੇਵੀਂ ਜੋਤ ਗੁਰੂ ਹਰਿਗੋਬਿੰਦ ਸਾਹਿਬ ਦੇ ਹੱਥੋਂ ਉਹਦਾ ਉਧਾਰ ਹੋਵੇਗਾ। ਹੁਣ ਬੁਢਨ ਸ਼ਾਹ ਦੇ ਚਲਾਣੇ ਦਾ ਸਮਾਂ ਹੋ ਰਿਹਾ ਸੀ ਤੇ ਹਰ ਪਲ ਉਹਨੂੰ ਗੁਰੂ ਸਾਹਿਬ ਦੀ ਉਡੀਕ ਲਗੀ ਹੋਈ ਸੀ। ਇਸ ਤਰ੍ਹਾਂ ਲਾਂਭੇ ਪਏ ਇਕ ਸ਼ਹਿਰ ਵਿਚ ਗੁਰੂ ਸਾਹਿਬ ਦਾ ਆਪਣੇ ਪਰਵਾਰ ਸਮੇਤ ਤੁਰ ਪੈਣਾ ਖ਼ਬਰੇ ਇਸ ਗੱਲ ਦੀ ਵੀ ਸ਼ਾਹਦੀ ਭਰਦਾ ਹੈ ਕਿ ਮੁੜ ਮੁੜ ਦੇ ਖ਼ੂਨ-ਖ਼ਰਾਬੇ ਤੋਂ ਗੁਰੂ ਹਰਿਗੋਬਿੰਦ ਉਭ ਗਏ ਸਨ। ਇਤਨੀਆਂ ਜਾਨਾਂ ਬੇਕਾਰ ਜਾਂਦੀਆਂ ਰਹੀਆਂ ਸਨ।

ਅੱਜ ਕਲ੍ਹ ਗੁਰੂ ਹਰਿਗੋਬਿੰਦ ਆਪਣੇ ਪੋਤਰੇ ਹਰਿਰਾਏ ਜੀ ਨੂੰ ਹਮੇਸ਼ਾ ਆਪਣੇ ਨਾਲ ਰਖਦੇ। ਇੰਜ ਜਾਪਦਾ ਜਿਵੇਂ ਉਨ੍ਹਾਂ ਨੂੰ ਉਹ ਗੁਰਗੱਦੀ ਲਈ ਤਿਆਰ ਕਰ ਰਹੇ ਸਨ।

ਗੁਰੂ ਹਰਿਗੋਬਿੰਦ ਬੜੇ ਬਹਾਦਰ ਸੂਰਮਾ ਸਨ। ਉੱਚੇ-ਲੰਮੇ, ਉਨ੍ਹਾਂ ਦੇ ਚਿਹਰੇ ਦਾ ਜਲਾਲ ਝੱਲਿਆ ਨਹੀਂ ਸੀ ਜਾਂਦਾ। ਘੋੜਸਵਾਰੀ ਤੇ ਸ਼ਿਕਾਰ ਦੇ ਦਿਲਦਾਦਾ, ਜੇ ਲੋੜ ਪਏ ਤੇ ਲੜਨ ਤੋਂ ਵੀ ਉਹ ਨਹੀਂ ਕਤਰਾਂਦੇ ਸਨ। ਅਮਨ ਵਿਚ ਤੇ ਜੰਗ ਦੋਹਾਂ ਵਿਚ ਉਹ ਆਪਣੇ ਸ਼ਰਧਾਲੂਆਂ ਦੇ ਨੇਤ੍ਰਾ ਸਨ। ਇਕ ਸੱਚੇ ਸੂਰਮੇ ਵਾਂਗ ਉਹ ਜਿਥੋਂ

ਤੀਕ ਮੁਮਕਿਨ ਹੁੰਦਾ ਝਗੜੇ ਨੂੰ ਟਾਲਦੇ ਰਹਿੰਦੇ, ਪਰ ਜਦੋਂ ਉਨ੍ਹਾਂ ਨੂੰ ਨਿਸਚਾ ਹੋ ਜਾਂਦਾ ਕਿ ਲੜਾਈ ਟਲਣ ਵਾਲੀ ਨਹੀਂ ਤਾਂ ਉਹ ਬਦੀ ਦੇ ਖ਼ਿਲਾਫ਼ ਤਲਵਾਰ ਚੁਕਦੇ ਤੇ ਕਦੀ ਨਹੀਂ ਹੋਇਆ ਕਿ ਉਨ੍ਹਾਂ ਦੀ ਹਾਰ ਹੋਈ ਹੋਵੇ। ਫੇਰ ਵੀ ਜੰਗ ਦੇ ਮੈਦਾਨ ਵਿਚ ਖ਼ੂਨ-ਖ਼ਰਾਬਾ ਤੇ ਮਾਰ-ਧਾੜ ਵੇਖ ਕੇ ਉਨ੍ਹਾਂ ਦਾ ਦਿਲ ਹਮੇਸ਼ਾ ਦੁਖਦਾ ਸੀ। ਆਖ਼ਰ ਉਨ੍ਹਾਂ ਆਪਣੇ ਜਾਂਨਸ਼ੀਨ ਨੂੰ ਮਸ਼ਵਰਾ ਦਿਤਾ ਕਿ ਉਹ ਆਪਣੀ ਹਿਫ਼ਾਜ਼ਤ ਲਈ ਕੇਵਲ 2000 ਸਿਪਾਹੀ ਆਪਣੇ ਕੋਲ ਰਖਣ, ਇਸ ਤੋਂ ਜ਼ਿਆਦਾ ਨਹੀਂ। ਆਖ਼ਰੀ ਸਵਾਸ ਤੀਕ ਗੁਰੂ ਹਰਿਗੋਬਿੰਦ ਵਿਚ ਦਾ ਸੂਰਮਾ ਉਨ੍ਹਾਂ ਬਹਾਦਰ ਸਿੱਖਾਂ ਨੂੰ ਯਾਦ ਕਰਦਾ ਰਿਹਾ ਜਿਨ੍ਹਾਂ ਨੇ ਮੁਗ਼ਲਾਂ ਦੇ ਖ਼ਿਲਾਫ਼ ਇਕ ਤੋਂ ਵਧੀਕ ਲੜਾਈਆਂ ਵਿਚ ਸ਼ਹੀਦੀਆਂ ਪਾਈਆਂ। ਗੁਰੂ ਮਹਾਰਾਜ ਹਮੇਸ਼ਾ ਇਹੀ ਕਹਿੰਦੇ ਸਨ, ਦੁਨੀਆਂ ਵਿਚੋਂ ਲੜਾਈ-ਝਗੜਾ ਕਿਉਂ ਖ਼ਤਮ ਨਹੀਂ ਹੋ ਸਕਦਾ ? ਕਿਉਂ ਮਾਸੂਮ ਜਾਨਾਂ ਦਾ ਹਰ ਆਏ ਦਿਨ ਨੁਕਸਾਨ ਹੁੰਦਾ ਰਹਿੰਦਾ ਹੈ ?

ਗੁਰੂ ਹਰਿਗੋਬਿੰਦ ਜੀ ਦੀ ਸਭ ਤੋਂ ਮਹਾਨ ਦੇਣ ਇਹ ਹੈ ਕਿ ਉਨ੍ਹਾਂ ਸਿੱਖ ਪੰਥ ਨੂੰ ਇਕ ਮੋੜ ਦਿਤਾ। ਸਿੱਖ ਰਹਿਣੀ-ਬਹਿਣੀ ਨੂੰ ਇਕ ਨਵੇਂ ਰਾਹ ਤੇ ਪਾਇਆ। ਉਨ੍ਹਾਂ ਸੰਤਾਂ ਨੂੰ ਸਿਪਾਹੀ ਬਣਾਇਆ ਤੇ ਇਸ ਦਾ ਆਧਾਰ ਉਨ੍ਹਾਂ ਦਾ ਆਤਮਕ ਬਲ ਸੀ। ਉਨ੍ਹਾਂ ਦਾ ਇਹ ਇਤਕਾਦ ਸੀ ਕਿ ਅਹਿੰਸਾ ਜੇ ਡਰ ਜਾਂ ਮਜਬੂਰੀ ਕਰਕੇ ਗ੍ਰਹਿਣ ਕੀਤੀ ਜਾਏ ਤਾਂ ਉਹ ਬੁਜ਼ਦਿਲੀ ਹੁੰਦੀ ਹੈ। ਕੇਵਲ ਸੂਰਮੇ ਤੇ ਬਹਾਦਰ ਹੀ ਅਹਿੰਸਾ ਦੀ ਕਦਰ ਕਰ ਸਕਦੇ ਹਨ। ਇਕ ਅਜਿਹੀ ਕੌਮ ਦੇ ਅਸਲੋਂ ਅਧਿਆਤਮਕ ਨੇਤਾ— ਜਿਸ ਕੌਮ ਨੂੰ ਹੋਂਦ ਵਿਚ ਆਏ ਕੋਈ ਸੌ ਵਰ੍ਹੇ ਹੋਏ ਸਨ — ਇਹ ਵੇਖ ਵੇਖ ਹੈਰਾਨੀ ਹੁੰਦੀ ਹੈ, ਕਿ ਉਨ੍ਹਾਂ ਵਕਤ ਦੇ ਸ਼ਹਿਨਸ਼ਾਹ ਦੀਆਂ ਫ਼ੌਜਾਂ ਨਾਲ ਇਕ ਤੋਂ ਵਧੀਕ ਲੜਾਈਆਂ ਲੜੀਆਂ ਤੇ ਹਰ ਵਾਰ ਉਨ੍ਹਾਂ ਦੀ ਜਿੱਤ ਹੁੰਦੀ ਰਹੀ। ਇਸ ਲਈ ਕਿ ਸੱਚ ਉਨ੍ਹਾਂ ਦੇ ਨਾਲ ਸੀ। ਗੁਰੂ ਹਰਿਗੋਬਿੰਦ ਦਾ ਸਾਥ ਸਚਾਈ ਦਾ ਸੀ। ਸਾਰੀਆਂ ਲੜਾਈਆਂ ਉਨ੍ਹਾਂ ਆਪਣੇ ਬਚਾਅ ਲਈ ਲੜੀਆਂ। ਕਦੀ ਕਿਸੇ 'ਤੇ ਹਮਲਾ ਨਹੀਂ ਕੀਤਾ। ਇਹ ਨਵਾਂ ਮੋੜ ਜਿਹੜਾ ਛੇਵੇਂ ਗੁਰੂ ਸਾਹਿਬ ਨੇ ਸਿੱਖ ਸੋਚਣੀ ਨੂੰ ਦਿਤਾ ਇਸ ਦੀ ਸੁਨਹਿਰੀ ਉਧਾਰਣ ਉਨ੍ਹਾਂ ਦੇ ਪੋਤਰੇ, ਦਸਵੇਂ ਸਿੱਖ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਵਿਚ ਮਿਲਦੀ ਹੈ।

ਗੁਰੂ ਹਰਿਰਾਏ ਜੀ ਓਦੋਂ 14 ਵਰ੍ਹਿਆਂ ਦੀ ਆਯੂ ਦੇ ਸਨ ਜਿਸ ਵੇਲੇ ਉਨ੍ਹਾਂ ਗੁਰਿਆਈ ਸੰਭਾਲੀ।

ਜਦੋਂ ਸ਼ਾਹਜਹਾਨ ਨੇ ਗੁਰੂ ਹਰਿਰਾਏ ਸਾਹਿਬ ਦੇ ਗੁਰੂਗੱਦੀ ਤੇ ਬਿਰਾਜਮਾਨ ਹੋਣ ਦਾ ਸੁਣਿਆ ਤਾਂ ਉਹਨੇ ਵੀ ਇਹ ਫ਼ੈਸਲਾ ਕਰ ਲਿਆ ਕਿ ਸਿੱਖਾਂ ਵਰਗੀ ਅਣਖੀ ਤੇ ਬਹਾਦਰ ਕੌਮ ਨਾਲ ਬਣਾ ਕੇ ਹੀ ਰਖਣੀ ਚਾਹੀਦੀ ਹੈ। ਤਾਹੀਉਂ ਜਦੋਂ ਉਹਦਾ ਬੇਟਾ

ਦਾਰਾ ਸ਼ਿਕੋਹ ਬੀਮਾਰ ਪੈ ਗਿਆ ਤੇ ਕੋਈ ਇਲਾਜ ਕਾਰਗਰ ਨਹੀਂ ਸੀ ਹੋ ਰਿਹਾ ਤਾਂ ਸ਼ਾਹਜਹਾਨ ਨੇ ਗੁਰੂ ਜੀ ਨੂੰ ਅਸੀਸ ਲਈ ਬੇਨਤੀ ਕੀਤੀ। ਕਹਿੰਦੇ ਹਨ, ਗੁਰੂ ਹਰਿਰਾਏ ਜੀ ਨੇ ਕੋਈ ਜੜ੍ਹੀ-ਬੂਟੀ ਭੇਜੀ ਜਿਸ ਦੇ ਵਰਤਣ ਨਾਲ ਸ਼ਹਿਜ਼ਾਦਾ ਭਲਾ-ਚੰਗਾ ਹੋ ਗਿਆ।

ਪਰ ਦਿੱਲੀ ਦਰਬਾਰ ਨਾਲ ਸਿੱਖਾਂ ਦੀ ਇਹ ਦੋਸਤੀ ਵਕਤੀ ਸਾਬਤ ਹੋਈ। ਕੁਝ ਚਿਰ ਬਾਅਦ ਸ਼ਾਹਜਹਾਨ ਦੇ ਤੀਜੇ ਬੇਟੇ ਔਰੰਗਜ਼ੇਬ ਨੇ ਤਖ਼ਤ ਤੇ ਕਬਜ਼ਾ ਕਰ ਲਿਆ ਤੇ ਆਪਣੇ ਭਰਾ ਦਾਰਾ ਸ਼ਿਕੋਹ ਨੂੰ ਦਿੱਲੀ ਤੋਂ ਕੱਢ ਦਿਤਾ। ਇੰਜ ਦਰ-ਬਦਰ ਰੁਲਦਾ ਹੋਇਆ, ਦਾਰਾ ਸ਼ਿਕੋਹ ਗੁਰੂ ਸਾਹਿਬ ਦੇ ਹਾਜ਼ਰ ਹੋਇਆ। ਗੁਰੂ ਘਰ ਦੀ ਰੀਤ ਦੇ ਮੁਤਾਬਿਕ ਗੁਰੂ ਹਰਿਰਾਏ ਜੀ ਨੇ ਸ਼ਹਿਜ਼ਾਦਾ ਦਾਰਾ ਸ਼ਿਕੋਹ ਦੀ ਯਥਾ-ਸ਼ਕਤੀ ਸਹਾਇਤਾ ਕੀਤੀ। ਉਨ੍ਹਾਂ ਨੂੰ ਸ਼ਹਿਜ਼ਾਦੇ ਨਾਲ ਪੂਰੀ ਪੂਰੀ ਹਮਦਰਦੀ ਸੀ। ਦਾਰਾ ਸ਼ਿਕੋਹ ਇਕ ਵਿਦਵਾਨ ਤੇ ਰੱਬ ਤੋਂ ਡਰਨ ਵਾਲਾ ਇਨਸਾਨ ਸੀ। ਉਸ ਗੁਰੂ ਸਾਹਿਬ ਨੂੰ ਕਿਹਾ ਕਿ ਉਹਦੀ ਦਿੱਲੀ ਦੇ ਤਖਤ ਵਿਚ ਕੋਈ ਦਿਲਚਸਪੀ ਨਹੀਂ ਸੀ। ਉਹਨੂੰ ਇਕ ਗੋਸ਼ੇ ਵਿਚ ਅੱਲਾ ਦਾ ਨਾਂ ਲੈਣ ਲਈ ਛਡ ਦਿਤਾ ਜਾਏ, ਉਹਨੂੰ ਹੋਰ ਕੁਝ ਲੋੜ ਨਹੀਂ ਸੀ। ਤਾਂ ਵੀ ਕੁਝ ਚਿਰ ਬਾਅਦ ਔਰੰਗਜ਼ੇਬ ਨੇ ਦਾਰਾ ਸ਼ਿਕੋਹ ਨੂੰ ਹਿਰਾਸਤ ਵਿਚ ਲੈ ਲਿਆ ਤੇ ਕਾਜ਼ੀ ਤੋਂ ਉਹਦੇ ਖ਼ਿਲਾਫ਼ ਫ਼ਤਵਾ ਦਿਵਾ ਕੇ ਆਪਣੇ ਸਕੇ ਭਰਾ ਦੀ ਅਲਖ ਮੁਕਾ ਦਿਤੀ।

ਇੰਜ ਜਦੋਂ ਔਰੰਗਜ਼ੇਬ ਬੇਖ਼ਤਰ ਤਖ਼ਤ ਤੇ ਕਾਬਜ਼ ਹੋ ਚੁਕਾ ਤਾਂ ਉਸ ਸਿੱਖਾਂ ਦੀ ਖ਼ਬਰ ਲੈਣ ਦੀ ਸੋਚੀ। ਬਹਾਨਾ ਉਹਦੇ ਕੋਲ ਹੈ ਹੀ ਸੀ ਕਿ ਗੁਰੂ ਹਰਿਰਾਏ ਹੋਰੀਂ ਦਾਰਾ ਸ਼ਿਕੋਹ ਨੂੰ ਮਿਲੇ ਸਨ ਤੇ ਇਨ੍ਹਾਂ ਦੀ ਦਿਲੀ ਹਮਦਰਦੀ ਉਹਦੇ ਨਾਲ ਸੀ।

ਗੁਰੂ ਹਰਿਰਾਏ ਜੀ 30 ਸਾਲ ਦੀ ਛੋਟੀ ਆਯੂ ਵਿਚ ਜੋਤੀ ਜੋਤ ਸਮਾ ਗਏ। ਇਤਿਹਾਸ ਵਿਚ ਉਨ੍ਹਾਂ ਦੇ ਇਸ ਬੇਵਕਤ ਚਲਾਣੇ ਦਾ ਕੋਈ ਜ਼ਿਕਰ ਨਹੀਂ। ਇੰਜ ਜਾਪਦਾ ਹੈ ਜਿਵੇਂ ਅੰਤ ਅਚਾਨਕ ਹੀ ਆ ਗਿਆ ਹੋਵੇਗਾ। ਜੋਤੀ ਜੋਤ ਸਮਾਉਣ ਤੋਂ ਪਹਿਲੇ ਗੁਰੂ ਜੀ ਆਪਣੇ ਦੂਜੇ ਬੇਟੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਤੇ ਬਿਠਾ ਗਏ।

ਗੁਰੂ ਹਰਿਰਾਏ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਗੁਰਿਆਈ ਦਾ ਸਮਾਂ ਇੰਜ ਜਾਪਦਾ ਹੈ ਜਿਵੇਂ ਸਿੱਖ ਕੌਮ ਝਟ-ਦਾ-ਝਟ ਸਾਹ ਲੈ ਰਹੀ ਹੋਵੇ। ਇਸ ਤੋਂ ਬਾਅਦ ਉਨ੍ਹਾਂ ਫ਼ੈਸਲਾ ਕਰ ਲਿਆ ਕਿ ਬਦੀ ਨਾਲ ਅਨਿਆਂ ਨਾਲ, ਜ਼ੁਲਮ ਨਾਲ, ਲੁਟਖਸੁਟ ਨਾਲ ਕੋਈ ਸਮਝੌਤਾ ਨਹੀਂ ਕਰਨਾ।

ਗੁਰੂ ਤੇਗ਼ ਬਹਾਦਰ ਜਿਨ੍ਹਾਂ ਗੁਰੂ ਹਰਕ੍ਰਿਸ਼ਨ ਜੀ ਤੋਂ ਬਾਅਦ ਗੁਰਗੱਦੀ ਨੂੰ ਸ਼ਸੋਭਿਤ ਕੀਤਾ ਅਸਲੋਂ ਵਿਚਾਰਵਾਨ ਤੇ ਕਲਾਤਮਕ ਰੁਚੀ ਦੇ ਮਹਾਂਪੁਰਸ਼ ਸਨ। ਪਰ ਇੰਜ

ਜਾਪਦਾ ਹੈ ਉਨ੍ਹਾਂ ਦਿਨਾਂ ਵਿਚ ਪੰਜਾਬ ਤੇ ਬਾਕੀ ਦੇਸ਼ ਦੇ ਹਾਲਾਤ ਅਜਿਹੇ ਸਨ ਕਿ ਉਨ੍ਹਾਂ ਲਈ ਅਮਨ ਸ਼ਾਂਤੀ ਤੇ ਈਸ਼ਵਰ ਭਗਤੀ ਵਿਚ ਲੀਨ ਜੀਵਨ ਬਿਤਾਣਾ ਕਠਨ ਹੋ ਗਿਆ।

ਔਰੰਗਜ਼ੇਬ ਭਾਵੇਂ ਖ਼ੁਦਾਪ੍ਰਸਤ ਸੀ, ਪਾਕਬਾਜ਼ ਸੀ, ਉਹ ਦਿਲੋਂ ਇਸ ਗੱਲ ਨੂੰ ਮੰਨਦਾ ਸੀ ਕਿ ਹਿੰਦੂ ਮਤ ਵਿਚ ਬੁੱਤ ਪੂਜਾ ਗ਼ਲਤ ਹੈ, ਗੁਨਾਹ ਹੈ। ਉਹ ਚਾਹੁੰਦਾ ਸੀ ਆਪਣੀ ਹਿੰਦੂ ਪਰਜਾ ਨੂੰ ਉਹ ਦੇਵੀ-ਦੇਵਤਿਆਂ ਦੀ ਪੂਜਾ, ਛੂਤ-ਛਾਤ, ਟੂਣੇ-ਟੋਟਕਿਆਂ, ਵਹਿਮਾਂ ਆਦਿ ਤੋਂ ਛੁਟਕਾਰਾ ਦਿਵਾ ਕੇ ਜੰਨਤ ਦੇ ਦਰਵਾਜ਼ੇ ਉਨ੍ਹਾਂ ਲਈ ਖੁਲ੍ਹਵਾ ਦੇਵੇ।

ਦੂਜੀ ਲਾਲਸਾ ਔਰੰਗਜ਼ੇਬ ਦੀ ਇਹ ਸੀ ਕਿ ਉਹ ਆਪਣੀ ਬਾਬਤ ਆਮ ਲੋਕਾਂ ਦੀ ਰਾਏ ਕਿਸੇ ਤਰ੍ਹਾਂ ਠੀਕ ਕਰਨਾ ਚਾਹੁੰਦਾ ਸੀ। ਉਸ ਆਪਣੇ ਪਿਤਾ ਸ਼ਾਹਜਹਾਨ ਨੂੰ ਕੈਦ ਕੀਤਾ ਸੀ। ਤੇ ਉਸ ਨੂੰ ਕਿਲ੍ਹੇ ਵਿਚ ਭੁਖਾ ਮਾਰ ਦਿਤਾ। ਉਸ ਆਪਣੇ ਦੋ ਭਰਾਵਾਂ ਦਾਰਾ ਸ਼ਿਕੋਹ ਤੇ ਮੁਰਾਦ ਨੂੰ ਕਤਲ ਕਰਵਾਇਆ। ਉਸ ਆਪਣੇ ਬੇਟੇ ਮੁਅੱਜ਼ਮ ਦੀ ਜਿਹੜਾ ਔਰੰਗਜ਼ੇਬ ਤੋਂ ਬਾਅਦ ਬਹਾਦਰਸ਼ਾਹ ਦੇ ਨਾਂ ਨਾਲ ਤਖ਼ਤ ਤੇ ਬੈਠਾ, ਸਖ਼ਤ ਬੇਇੱਜ਼ਤੀ ਕੀਤੀ ਸੀ। ਇਸਲਾਮ ਦੀ ਦੁਨੀਆਂ ਦੀ ਉਹਦੇ ਬਾਰੇ ਰਾਏ ਬਹੁਤ ਭੈੜੀ ਸੀ। ਉਹ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਉਹਦਾ ਅਗਾ ਸੰਵਰ ਜਾਏ। ਉਸ ਸੋਚਿਆ ਇਹ ਇੰਜ ਹੀ ਹੋ ਸਕਦਾ ਸੀ ਜੇ ਉਹ ਵਧ ਤੋਂ ਵਧ ਹਿੰਦੂਆਂ ਨੂੰ ਮੁਸਲਮਾਨ ਬਣਾ ਲਵੇ। ਉਹ ਚਾਹੁੰਦਾ ਸੀ ਕਿ ਹਿੰਦੁਸਤਾਨ ਨੂੰ ਦਾਰੁਲ ਇਸਲਾਮ ਬਣਾ ਦਿਤਾ ਜਾਏ। ਹਿੰਦੂ ਮਤ 'ਤੇ ਸਮੂਲਾ ਹੂੰਝਾ ਫੇਰ ਦਿਤਾ ਜਾਏ। ਕਿਤੇ ਕੋਈ ਜਨੇਊ ਨਾ ਪਾਏ। ਕਿਤੇ ਕੋਈ ਤਿਲਕ ਨਾ ਨਜ਼ਰ ਆਏ।

ਇਸ ਮਨੋਰਥ ਨਾਲ ਔਰੰਗਜ਼ੇਬ ਨੇ ਆਪਣੇ ਸੂਬੇਦਾਰਾਂ ਨੂੰ ਹੁਕਮ ਸਾਦਰ ਕੀਤੇ ਕਿ ਹਿੰਦੂਆਂ ਨੂੰ ਮੁਸਲਮਾਨ ਬਨਾਉਣ ਦੀ ਮੁਹਿੰਮ ਚਲਾਈ ਜਾਏ। ਕਿਹਾ ਜਾਂਦਾ ਹੈ ਕਿ ਕੇਵਲ ਕਸ਼ਮੀਰ ਵਿਚ ਸ਼ੇਰ ਅਫ਼ਗਨ ਦਵਾਰਾ ਹਿੰਦੂਆਂ ਤੋਂ ਮੁਸਲਮਾਨ ਬਣਾਏ ਲੋਕਾਂ ਦੇ ਜਨੇਊਆਂ ਦਾ ਭਾਰ ਸਵਾ ਮਣ ਤਕ ਪੁਜ ਗਿਆ। ਔਰੰਗਜ਼ੇਬ ਨੇ ਜਾਣ-ਬੁਝ ਕੇ ਕਸ਼ਮੀਰ ਤੇ ਜ਼ੋਰ ਦਿਤਾ ਸੀ ਕਿਉਂਕਿ ਉਹਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਕਸ਼ਮੀਰੀ ਬ੍ਰਾਹਮਣ ਸਭ ਤੋਂ ਵਧੇਰੇ ਕੱਟੜ ਤੇ ਸਭ ਤੋਂ ਵਧੇਰੇ ਗਿਆਨਵਾਨ ਸਨ। ਔਰੰਗਜ਼ੇਬ ਦਾ ਖ਼ਿਆਲ ਸੀ ਕਿ ਜੇ ਕਸ਼ਮੀਰੀ ਹਿੰਦੂ ਇਕ ਵਾਰ ਮੁਸਲਮਾਨ ਬਣ ਗਏ ਤਾਂ ਫਿਰ ਬਾਕੀ ਦੇਸ ਦੇ ਹਿੰਦੂਆਂ ਦਾ ਧਰਮ ਪਰੀਵਰਤਨ ਸੌਖਾ ਹੋ ਜਾਵੇਗਾ।

ਬਹੁਤ ਚਿਰ ਨਹੀਂ ਗੁਜ਼ਰਿਆ ਸੀ ਕਿ ਕਸ਼ਮੀਰ ਦੇ ਸੂਬੇਦਾਰ ਸ਼ੇਰ ਅਫ਼ਗਨ ਨੇ ਮਹਿਸੂਸ ਕੀਤਾ ਕਿ ਹਿੰਦੂ ਤਾਂ ਉਹਦੇ ਸੂਬੇ ਵਿਚੋਂ ਉਜੜ ਕੇ ਬਾਹਰ ਜਾਣ ਲਗ ਪਏ ਸਨ। ਜੇ ਇਹੀ ਹਾਲ ਰਿਹਾ, ਤਾਂ ਉਹ ਸੋਚਣ ਲਗਾ, ਮੇਰੇ ਸੂਬੇ ਵਿਚ ਰਾਜ ਕਰਨ

ਲਈ ਪਰਜਾ ਹੀ ਨਹੀਂ ਹੋਵੇਗੀ। ਸਿਰਫ਼ ਵਾਦੀ ਤੇ ਬਰਫ਼ ਲੱਦੇ ਪਹਾੜਾਂ ਤੇ ਰਾਜ ਕਰਨ ਲਈ ਉਹ ਰਹਿ ਜਾਵੇਗਾ। ਉਸ ਸੋਚਿਆ, ਹਿੰਦੂਆਂ ਦੇ ਨੇਤਾਵਾਂ ਨੂੰ ਬੁਲਾ ਕੇ ਗੱਲ ਕੀਤੀ ਜਾਏ। ਸ਼ੇਰ ਅਫ਼ਗ਼ਨ ਨੇ ਹਿੰਦੂ ਪਰਜਾ ਨੂੰ ਆਪਣੀ ਮਜਬੂਰੀ ਦਸੀ। ਉਸ ਦਾ ਕਸੂਰ ਨਹੀਂ ਸੀ। ਉਹਨੂੰ ਤਾਂ ਦਿੱਲੀ ਤੋਂ ਹੁਕਮ ਸਾਦਰ ਹੋਇਆ ਸੀ। ਆਖ਼ਰ ਇਹ ਫ਼ੈਸਲਾ ਹੋਇਆ ਕਿ ਹਿੰਦੂਆਂ ਨੂੰ ਛੇ ਮਹੀਨੇ ਸੋਚ-ਵਿਚਾਰ ਕਰਨ ਲਈ ਦਿਤੇ ਜਾਣ। ਇਸ ਅਰਸੇ ਵਿਚ ਉਹ ਲੋਕ ਆਪਣਾ ਮਨ ਬਣਾ ਸਕਣਗੇ।

ਕਸ਼ਮੀਰੀ ਬ੍ਰਾਹਮਣ ਹੁਣ ਅਮਰਨਾਥ ਯਾਤਰਾ ਲਈ ਗਏ ਤਾਂ ਜੋ ਆਪਣੇ ਇਸ਼ਟ ਤੋਂ ਉਨ੍ਹਾਂ ਨੂੰ ਕੋਈ ਅਗਵਾਈ ਮਿਲ ਸਕੇ। ਵਿਚਾਰੇ ਬੜੇ ਪਰੇਸ਼ਾਨ ਸਨ। ਕਿਹਾ ਜਾਂਦਾ ਹੈ, ਜਦੋਂ ਉਨ੍ਹਾਂ ਦਾ ਜਥਾ ਅਮਰਨਾਥ ਦੇ ਮੰਦਰ ਪੁਜਾ, ਉਨ੍ਹਾਂ ਵਿਚੋਂ ਪੰਡਤ ਕ੍ਰਿਪਾ ਰਾਮ ਨੂੰ ਪਹਿਲੀ ਰਾਤ ਹੀ ਸੁਪਨੇ ਵਿਚ ਸ਼ਿਵ ਜੀ ਦੇ ਦਰਸ਼ਨ ਹੋਏ ਤੇ ਉਨ੍ਹਾਂ ਕਿਹਾ ਕਿ ਕੁਲਯੁਗ ਦੇ ਅਵਤਾਰ ਗੁਰੂ ਨਾਨਕ ਦੇਵ ਜੀ ਹਨ। ਉਨ੍ਹਾਂ ਦੀ ਨੌਂਵੀਂ ਜੋਤ ਅੱਜ ਕਲ੍ਹ ਗੁਰਗੱਦੀ ਤੇ ਬਿਰਾਜਮਾਨ ਹੈ। ਉਨ੍ਹਾਂ ਤੋਂ ਹੀ ਤੁਹਾਨੂੰ ਅਗਵਾਈ ਮਿਲ ਸਕਦੀ ਹੈ। ਪੰਡਤ ਕ੍ਰਿਪਾ ਰਾਮ ਨੇ ਆਪਣੇ ਇਸ ਸੁਪਨੇ ਦੀ ਗੱਲ ਬਾਕੀ ਆਪਣੇ ਸਾਥੀਆਂ ਨਾਲ ਕੀਤੀ। ਤੇ ਉਹ ਲੋਕ ਸਿੱਧੇ ਅੰਮ੍ਰਿਤਸਰ ਆਏ। ਉਥੋਂ ਉਹ ਅਨੰਦਪੁਰ ਸਾਹਿਬ ਪੁਜੇ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਮਿਲ ਕੇ ਉਨ੍ਹਾਂ ਆਪਣੀ ਸਾਰੀ ਵਿਥਿਆ ਸੁਣਾਈ। ਗੁਰੂ ਮਹਾਰਾਜ ਸੁਣ ਕੇ ਸੋਚਾਂ ਵਿਚ ਡੁੱਬ ਗਏ। ਇੰਜ ਉਹ ਆਪਣੇ ਵਿਚਾਰਾਂ ਵਿਚ ਖੋਏ ਹੋਏ ਸਨ ਕਿ ਉਨ੍ਹਾਂ ਦੇ ਸਪੁੱਤਰ ਬਾਲ-ਚੋਜੀ ਗੋਬਿੰਦ ਉਧਰ ਆ ਨਿਕਲੇ। ਪੂਜਯ ਪਿਤਾ ਜੀ ਨੂੰ ਇੰਜ ਸੋਚਾਂ ਦੀ ਜਿਲ੍ਹਣ ਵਿਚ ਫਸਿਆ ਵੇਖ ਕੇ ਉਨ੍ਹਾਂ ਇਸ ਦਾ ਕਾਰਨ ਪੁੱਛਿਆ। ਗੁਰੂ ਤੇਗ਼ ਬਹਾਦਰ ਜੀ ਨੇ ਉਨ੍ਹਾਂ ਨੂੰ ਸਾਰੀ ਸਮੱਸਿਆ ਸਮਝਾਈ ਤੇ ਕਿਹਾ, "ਇਨ੍ਹਾਂ ਦੀ ਮਦਦ ਬਸ ਇਕੋ ਤਰ੍ਹਾਂ ਹੋ ਸਕਦੀ ਹੈ ਜੇ ਕੋਈ ਮਹਾਨ ਆਤਮਾਂ ਆਪਣੇ ਸੀਸ ਦੀ ਬਲੀ ਦੇ ਸਕੇ।" "ਤਾਂ ਫੇਰ ਤੁਹਾਥੋਂ ਵਧੇਰੇ ਮਹਾਨ ਕੌਣ ਇਸ ਯੁਗ ਵਿਚ ਹੈ ?" ਬੇਟੇ ਦੇ ਮੂੰਹੋਂ ਨਿਕਲਿਆ। ਗੁਰੂ ਤੇਗ਼ ਬਹਾਦਰ ਜੀ ਨੇ ਸੁਣਿਆ ਤੇ ਉਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਉਨ੍ਹਾਂ ਦਾ ਸਪੁੱਤਰ ਗੋਬਿੰਦ ਭਾਵੇਂ ਕੱਚੀ ਉਮਰ ਦਾ ਸੀ, ਗੁਰਗੱਦੀ ਦੀ ਜ਼ਿਮੇਂਵਾਰੀ ਨੂੰ ਸੰਭਾਲ ਸਕੇਗਾ। ਗੁਰੂ ਤੇਗ਼ ਬਹਾਦਰ ਜੀ ਨੇ ਕਸ਼ਮੀਰੀ ਪੰਡਤਾਂ ਨੂੰ ਇਹ ਕਹਿ ਕੇ ਵਾਪਸ ਕਰ ਦਿਤਾ, "ਤੁਸੀਂ ਮੁਗ਼ਲ ਬਾਦਸ਼ਾਹ ਨੂੰ ਕਹਿ ਦਿਉ ਕਿ ਅਸੀਂ ਮੁਸਲਮਾਨ ਬਣਨ ਲਈ ਤਿਆਰ ਹੋ ਜਾਵਾਂਗੇ ਜੇਕਰ ਸਾਡੇ ਗੁਰੂ ਤੇਗ਼ ਬਹਾਦਰ ਨੂੰ ਪਹਿਲੇ ਮੁਸਲਮਾਨ ਬਣਾ ਲਿਆ ਜਾਏ।"

ਇਹ ਕਿਹੜਾ ਮੁਸ਼ਕਲ ਸੀ ? ਕੁਝ ਚਿਰ ਬਾਅਦ ਗੁਰੂ ਤੇਗ਼ ਬਹਾਦਰ ਜੀ ਨੂੰ ਦਿੱਲੀ ਸੱਦ ਘੱਲਿਆ ਗਿਆ। ਦਿੱਲੀ ਪੁਜਦੇ ਹੀ ਉਨ੍ਹਾਂ ਨੂੰ ਉਨ੍ਹਾਂ ਦੇ ਸਾਥੀਆਂ ਦੇ ਨਾਲ ਜੇਲ੍ਹ ਵਿਚ ਸੁਟ ਦਿਤਾ ਗਿਆ। ਔਰੰਗਜ਼ੇਬ ਦਾ ਇਹ ਕਹਿਣਾ ਸੀ ਕਿ ਜੇ ਗੁਰੂ

ਤੇਗ਼ ਬਹਾਦਰ ਮਹਾਤਮਾ ਸਨ ਤਾਂ ਉਨ੍ਹਾਂ ਨੂੰ ਕੋਈ ਕਰਾਮਾਤ ਕਰਕੇ ਵਿਖਾਣੀ ਚਾਹੀਦੀ ਹੈ। ਗੁਰੂ ਮਹਾਰਾਜ ਹਮੇਸ਼ਾ ਤੋਂ ਕਰਾਮਾਤ ਦੇ ਖ਼ਿਲਾਫ਼ ਸਨ। ਉਨ੍ਹਾਂ ਨੂੰ ਬਾਬਾ ਅਟੱਲ ਦੀ ਘਟਨਾ ਯਾਦ ਸੀ। ਉਹ ਆਪਣੇ ਛੁਟਕਾਰੇ ਲਈ ਕੋਈ ਗੱਲ ਆਪਣੀ ਜ਼ਮੀਰ ਦੇ ਖ਼ਿਲਾਫ਼ ਕਰਨ ਲਈ ਰਾਜ਼ੀ ਨਹੀਂ ਹੋਏ।

ਤੇ ਫਿਰ ਉਹੀ ਹੋਇਆ ਜੋ ਹੋਣਾ ਸੀ। ਕਾਜ਼ੀ ਨੇ ਫ਼ਤਵਾ ਦਿਤਾ। ਤੇ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕਰ ਦਿਤਾ ਗਿਆ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਸੰਸਾਰ ਦੇ ਇਤਿਹਾਸ ਵਿਚ ਅਦੁੱਤੀ ਹੈ। ਹੋਰ ਲੋਕ ਆਪਣੀਆਂ ਜਾਨਾਂ ਕੁਹਾਂਦੇ ਰਹੇ ਤਾਂ ਜੋ ਉਨ੍ਹਾਂ ਦੇ ਆਪਣੇ ਧਰਮ ਦੀ ਰਖਿਆ ਹੋ ਸਕੇ। ਇਹ ਨਹੀਂ ਕਦੀ ਹੋਇਆ ਕਿ ਕਿਸੇ ਮਹਾਂਪੁਰਸ਼ ਨੇ ਕਿਸੇ ਹੋਰ ਦੇ ਧਰਮ ਲਈ ਆਪਣੀ ਬਲੀ ਦਿਤੀ ਹੋਵੇ। ਗੁਰੂ ਨਾਨਕ ਦੇਵ ਜੀ ਨੇ ਜਨੇਊ ਪਾਣ ਤੋਂ ਇਨਕਾਰ ਕੀਤਾ ਸੀ। ਉਨ੍ਹਾਂ ਦੀ ਨੌਵੀਂ ਜੋਤ ਗੁਰੂ ਤੇਗ਼ ਬਹਾਦਰ ਜੀ ਨੇ ਆਪਣਾ ਸੀਸ ਬਲੀਦਾਨ ਕਰ ਦਿਤਾ ਤਾਂ ਜੋ ਹਿੰਦੂਆਂ ਤੋਂ ਉਨ੍ਹਾਂ ਦਾ ਜਨੇਊ ਪਾਣ ਦਾ ਹੱਕ ਕੋਈ ਨਾ ਖੋਹ ਸਕੇ। ਹਰ ਕਿਸੇ ਨੂੰ ਆਪੋ ਆਪਣਾ ਧਰਮ ਪਾਲਣ ਦਾ ਅਧਿਕਾਰ ਹੋਵੇ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਸਦਕਾ ਭਾਰਤ ਵਿਚ ਮਜ਼੍ਹਬੀ ਕੱਟੜਪੁਣੇ ਨੂੰ ਠਲ੍ਹ ਪੈ ਗਈ ਤੇ ਲੋਕਾਂ ਵਿਚ ਇਕ ਦੂਜੇ ਦੇ ਧਰਮ ਲਈ ਆਦਰ ਦੀ ਭਾਵਨਾ ਪੈਦਾ ਹੋਈ।

# IV

## ਖ਼ਾਲਸੇ ਦਾ ਜਨਮ

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਨਾਲ ਸਿੱਖ ਪੰਥ ਦੀ ਆਤਮਾ ਜਿਵੇਂ ਝੰਜੋੜੀ ਗਈ ਹੋਵੇ। ਗੁਰੂ ਅਰਜਨ ਦੇਵ ਜੀ ਦੀ ਲਾਹੌਰ ਵਿਖੇ ਸ਼ਹਾਦਤ ਤੋਂ ਬਾਅਦ ਗੁਰੂ ਤੇਗ਼ ਬਹਾਦਰ ਜੀ ਦੀ ਇਸ ਤਰ੍ਹਾਂ ਨਿਰਮਮ ਹੱਤਿਆ ਵੇਖ, ਸਾਰੀ ਦੀ ਸਾਰੀ ਸਿੱਖ ਕੌਮ ਸ਼ਸ਼ਦਰ ਰਹਿ ਗਈ। ਦੂਰੋਂ ਨੇੜਿਉਂ ਸਿੱਖ ਸ਼ਰਧਾਲੂ ਅਨੰਦਪੁਰ ਵਲ ਵਹੀਰਾਂ ਬੰਨ੍ਹ ਕੇ ਤੁਰ ਪਏ ਤਾਂ ਜੋ ਆਪਣੇ ਬਾਲਾ ਪ੍ਰੀਤਮ ਗੁਰੂ ਗੋਬਿੰਦ ਦੇ ਨਿਕਟ ਰਹਿ ਸਕਣ।

ਗੁਰੂ ਗੋਬਿੰਦ ਜੀ ਦਾ ਜਨਮ 1666 ਈਸਵੀ ਵਿਚ ਪਟਨਾ ਵਿਖੇ ਹੋਇਆ ਸੀ। ਇਸ ਤਰ੍ਹਾਂ ਆਪਣੇ ਪਿਤਾ ਦੀ ਕਹਿਰਵਾਨ ਸ਼ਹੀਦੀ ਤੇ ਪਰੇਸ਼ਾਨ ਹੋਣ ਦੀ ਥਾਂ ਉਨ੍ਹਾਂ ਨੇ ਇਹ ਦ੍ਰਿੜ੍ਹ ਫ਼ੈਸਲਾ ਕਰ ਲਿਆ ਕਿ ਉਹ ਬਦੀ ਤੇ ਮਜ਼੍ਹਬੀ ਕੱਟੜਪਣ ਦੇ ਖ਼ਿਲਾਫ਼ ਜੂਝਣਗੇ। ਗ਼ਰੀਬਾਂ ਤੇ ਅਨਾਥਾਂ ਦੀ ਰਖਿਆ ਕਰਨਗੇ। ਤੇ ਜਿਹੜੀਆਂ ਸੰਗਤਾਂ ਉਨ੍ਹਾਂ ਦਿਨਾਂ ਵਿਚ ਅਨੰਦਪੁਰ ਵਿਚ ਇਕੱਤਰ ਹੋਈਆਂ, ਉਨ੍ਹਾਂ ਨੂੰ ਦਸਮੇਸ਼ ਵਿਚ ਇਕ ਯੁਗਪੁਰਸ਼ ਦੀ ਝਲਕ ਵਿਖਾਈ ਦਿੰਦੀ, ਉਹ ਜਿਸ ਉਨ੍ਹਾਂ ਦੇ ਕੁਲ ਕਸ਼ਟ ਨਿਵਾਰਣੇ ਸਨ।

ਗੁਰੂ ਗੋਬਿੰਦ ਸਚਮੁਚ ਇਕ ਯੁਗ ਪਲਟਾਊ ਯੋਧਾ ਸਨ। ਉਨ੍ਹਾਂ ਆਪਣੇ ਆਪ ਨੂੰ ਤੇ ਆਪਣੇ ਸਿੱਖਾਂ ਨੂੰ ਆਉਣ ਵਾਲੀ ਕਰੜੀ ਜਦੋ-ਜਹਿਦ ਲਈ ਤਿਆਰ ਕਰਨਾ ਸ਼ੁਰੂ ਕਰ ਦਿਤਾ। ਉਹ ਆਪਣੇ ਸਮਾਜ ਤੇ ਆਪਣੇ ਦੇਸ ਵਿਚੋਂ ਮਜ਼੍ਹਬੀ ਤਅੱਸਬ ਦਾ ਜ਼ਹਿਰ ਉੱਕਾ ਹੀ ਕਢਣਾ ਚਾਹੁੰਦੇ ਸਨ। ਬਦੀ ਨਾਲ ਕੋਈ ਸਮਝੌਤਾ ਨਹੀਂ। ਉਹ ਊਚ-ਨੀਚ, ਅਮੀਰ ਗ਼ਰੀਬ ਦੇ ਭੇਦ ਭਾਵ ਨੂੰ ਮਿਟਾਣਾ ਚਾਹੁੰਦੇ ਸਨ। ਉਹ ਗੁਰੂ ਨਾਨਕ ਦੇ ਚਲਾਏ ਪੰਥ ਨੂੰ ਇਕ ਨਵਾਂ ਰੂਪ ਦੇਣਾ ਚਾਹੁੰਦੇ ਸਨ। ਲੋਕਾਂ ਲਈ ਇਕ ਨਵਾਂ ਦਵਾਰ ਖੋਲ੍ਹਣਾ ਚਾਹੁੰਦੇ ਸਨ। ਔਰੰਗਜ਼ੇਬ ਵਰਗੇ ਕੱਟੜ ਪੰਥੀਆਂ ਦੇ ਰਾਜ ਵਿਚ ਇਸਲਾਮ ਤੰਗ-ਨਜ਼ਰੀ ਤੇ ਤਅੱਸਬ ਦਾ ਨਮੂਨਾ ਬਣ ਗਿਆ ਸੀ ਤੇ ਹਿੰਦੂ ਮਤ ਨੂੰ ਕਰਮ-ਕਾਂਡ ਦੀਆਂ ਵਿਧੀਆਂ ਨੇ ਕਮਜ਼ੋਰ ਬਣਾ ਦਿਤਾ ਸੀ।

ਇਸ ਲਈ ਤਿਆਰੀ ਦੀ ਲੋੜ ਸੀ। ਕਈ ਵਰ੍ਹੇ ਗੁਰੂ ਗੋਬਿੰਦ ਦੂਰ ਨੇੜੇ ਦੇ ਸਿੱਖਾਂ ਨਾਲ ਸੰਪਾਰਕ ਬਨਾਉਣ ਵਿਚ ਲਗੇ ਰਹੇ। ਬਾਬਾ ਨਾਨਕ ਦੇ ਸਿੱਖ ਕਾਬਲ ਤੇ ਕੰਧਾਰ, ਬਲਖ਼ ਤੇ ਬੁਖ਼ਾਰੇ ਤੀਕ ਫੈਲੇ ਹੋਏ ਸਨ। ਵਕਤ ਦੀ ਹਕੂਮਤ ਨਾਲ ਜੇ ਜੂਝਣਾ ਸੀ ਤਾਂ

ਇਸ ਲਈ ਅਸਲਹਿ ਦੀ ਲੋੜ ਸੀ, ਘੋੜਿਆਂ ਦੀ ਲੋੜ ਸੀ, ਸੂਰਮਿਆਂ ਦੀ ਲੋੜ ਸੀ ਜਿਨ੍ਹਾਂ ਨੂੰ ਮਰ ਕੇ ਜੀਣ ਦੀ ਜਾਚ ਸਿਖਾਈ ਜਾ ਸਕੇ।

ਤੇ ਫੇਰ ਗੁਰੂ ਸਾਹਿਬ ਦੇ ਸ਼ਰਧਾਲੂ ਭਾਂਤ ਭਾਂਤ ਦੀਆਂ ਸੁਗਾਤਾਂ ਲੈ ਕੇ ਅਨੰਦਪੁਰ ਆਉਣ ਲਗ ਪਏ। ਦੁਨੀ ਚੰਦ ਨਾਂ ਦਾ ਕਾਬਲ ਤੋਂ ਇਕ ਸਿੱਖ ਆਇਆ। ਉਸ ਗੁਰੂ ਮਹਾਰਾਜ ਨੂੰ ਢਾਈ ਲੱਖ ਰੁਪਏ ਦਾ ਇਕ ਚੰਦੋਆ ਭੇਟ ਕੀਤਾ। ਅਪਣੀ ਆਸਾਮ ਦੀ ਯਾਤਰਾ ਦੇ ਦੌਰਾਨ ਸ੍ਰੀ ਗੁਰੂ ਤੇਗ਼ ਬਹਾਦਰ ਹੋਰਾਂ ਕਿਸੇ ਹਿੰਦੂ ਰਾਜੇ ਨੂੰ ਅਸੀਸ ਨਾਲ ਨਿਵਾਜਿਆ ਸੀ, ਉਹਦੇ ਔਲਾਦ ਨਹੀਂ ਸੀ ਕੋਈ ਹੁੰਦੀ। ਉਨ੍ਹਾਂ ਦੇ ਬੇਟਾ ਜਨਮਿਆ। ਰਾਜਾ ਆਪ ਤੇ ਨਹੀਂ ਰਿਹਾ ਸੀ ਪਰ ਉਹਦੀ ਰਾਣੀ ਰਾਜਕੁਮਾਰ ਨੂੰ ਲੈ ਕੇ ਆਸਾਮ ਤੋਂ ਗੁਰੂ ਜੀ ਦੇ ਦਰਸ਼ਨਾਂ ਲਈ ਆਈ। ਸ਼ੁਕਰਾਨੇ ਵਜੋਂ ਕਈ ਕੀਮਤੀ ਸੁਗਾਤਾਂ ਲਿਆਈ। ਉਨ੍ਹਾਂ ਵਿਚ ਇਕ ਹਾਥੀ ਵੀ ਸੀ ਜਿਸ ਦੀ ਸੂਝ ਵਿਚਿੱਤਰ ਸੀ। ਉਹ ਕਈ ਤਰ੍ਹਾਂ ਦੇ ਆਦੇਸ਼ਾਂ ਦੀ ਪਾਲਣਾ ਕਰਦਾ। ਲੋਕੀਂ ਵੇਖ ਵੇਖ ਕੇ ਅਸਚਰਜ ਹੁੰਦੇ ਰਹਿੰਦੇ। ਗੁਰੂ ਮਹਾਰਾਜ ਦੇ ਚਰਨਾਂ ਨੂੰ ਪਾਣੀ ਨਾਲ ਧੋਂਦਾ ਤੇ ਫੇਰ ਤੌਲੀਏ ਨਾਲ ਉਨ੍ਹਾਂ ਨੂੰ ਸਾਫ਼ ਕਰਦਾ। ਗੁਰੂ ਸਾਹਿਬ ਦੇ ਕਮਾਨ ਵਿਚੋਂ ਛੁਟੇ ਤੀਰਾਂ ਨੂੰ ਚੁਣ ਕੇ ਲੈ ਆਉਂਦਾ। ਰਾਤ ਨੂੰ ਮਸ਼ਾਲ ਫੜੀ ਹਨੇਰੇ ਵਿਚ ਰਾਹ ਵਿਖਾਂਦਾ। ਤੇ ਇਸ ਤਰ੍ਹਾਂ ਦੇ ਹੋਰ ਕਈ ਕਰਤਬ।

ਗੁਰੂ ਸਾਹਿਬ ਤੀਰ ਅੰਦਾਜ਼ੀ ਤੇ ਸ਼ਿਕਾਰ ਦੇ ਸ਼ੌਕੀਨ ਸਨ। ਜੰਗਲ ਵਿਚ ਆਪਣੇ ਸਾਥੀਆਂ ਨਾਲ ਝੂਠ-ਮੂਠ ਦੀਆਂ ਲੜਾਈਆਂ ਲੜਦੇ। ਉਨ੍ਹਾਂ ਇਕ ਬਹੁਤ ਵੱਡਾ ਨਗਾਰਾ ਬਣਵਾਇਆ ਤੇ ਜਦੋਂ ਲੋੜ ਪੈਂਦੀ ਉਹਨੂੰ ਵਜਾ ਕੇ ਅਪਣੇ ਸਿੱਖਾਂ ਨੂੰ ਇਕੱਠਾ ਕਰ ਲੈਂਦੇ।

ਇਹਦੇ ਨਾਲ ਗੁਰੂ ਗੋਬਿੰਦ ਖੋਜ, ਸਾਹਿਤਕ ਤੇ ਕਲਾਤਮਕ ਗਤੀਵਿਧੀਆਂ ਵਲ ਵੀ ਪੂਰਾ ਪੂਰਾ ਧਿਆਨ ਦਿੰਦੇ। ਉਨ੍ਹਾਂ ਦੇ ਨਾਲ 52 ਕਵੀ ਤੇ ਸਾਹਿੱਤਕਾਰ ਕੰਮ ਕਰਦੇ ਸਨ। ਅਕਸਰ ਕਵੀ ਦਰਬਾਰ ਤੇ ਸਾਹਿਤਕ ਗੋਸ਼ਟੀਆਂ ਹੁੰਦੀਆਂ। ਗੁਰੂ ਮਹਾਰਾਜ ਆਪ ਸੰਸਕ੍ਰਿਤ ਤੇ ਫ਼ਾਰਸੀ ਦੇ ਵਿਦਵਾਨ ਸਨ। ਉਨ੍ਹਾਂ ਦੀਆਂ ਰਚਨਾਵਾਂ ਵਿਚ ਇਕ ਨਵਾਂਪਨ ਹੈ। ਉਨ੍ਹਾਂ ਪਰੰਪਰਾ ਤੋਂ ਹਟ ਕੇ ਕਵਿਤਾ ਕਹੀ। ਉਨ੍ਹਾਂ ਦੀ ਬਾਣੀ ਵਿਚ ਜੰਗ ਦੇ ਅਦਭੁਤ ਚਿੱਤਰ ਮਿਲਦੇ ਹਨ ਤੇ ਪੁਰਾਣਿਕ ਕਥਾਵਾਂ ਤੇ ਲੋਕਾਯਤਾਂ ਨਾਲ ਓਤ-ਪ੍ਰੋਤ ਪ੍ਰਤੀਤ ਹੁੰਦੀ ਹੈ। ਗੁਰੂ ਗੋਬਿੰਦ ਈਸ਼ਵਰ ਭਗਤ ਸਨ ਪਰ ਭਗੌਤੀ ਦੇ ਵੀ ਉਤਨੇ ਹੀ ਉਪਾਸ਼ਕ ਸਨ।

ਦਸਮੇਸ਼ ਗੁਰੂ ਦੇ ਚਾਰ ਸਾਹਿਬਜ਼ਾਦੇ ਸਨ — ਅਜੀਤ ਸਿੰਘ, ਜੁਝਾਰ ਸਿੰਘ, ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ। ਉਨ੍ਹਾਂ ਦੀ ਸਿਖਿਆ ਵਿਚ ਘੋੜਸਵਾਰੀ ਤੇ ਹਰ ਤਰ੍ਹਾਂ ਦੇ ਹਥਿਆਰਾਂ ਦੀ ਵਰਤੋਂ, ਪੁਰਾਤਨ ਟਕਸਾਲੀ ਸਾਹਿਤ ਦਾ ਪਾਠ ਤੇ ਉਸ ਦੀ

ਵਿਆਖਿਆ ਸ਼ਾਮਲ ਸਨ । ਨਾਲ ਨਾਲ ਉਨ੍ਹਾਂ ਦੇ ਸੱਦੇ ਵਿਦਵਾਨ ਵੇਦਾਂ ਤੇ ਪੁਰਾਣਾਂ, ਸ਼ਰੁਤੀਆਂ ਤੇ ਸਿਮ੍ਰਤੀਆਂ ਦੀ ਆਮ ਲੋਕਾਂ ਦੀ ਬੋਲ-ਚਾਲ ਦੀ ਜ਼ਬਾਨ ਵਿਚ ਉਲਥਾ ਕਰਦੇ ਰਹਿੰਦੇ ।

1699 ਦੇ ਵਿਸਾਖੀ ਵਾਲੇ ਦਿਨ ਗੁਰੂ ਮਹਾਰਾਜ ਨੇ ਦੂਰ ਨੇੜੇ ਆਪਣੇ ਸ਼ਰਧਾਲੂਆਂ ਨੂੰ ਆਦੇਸ਼ ਦਿਤਾ ਕਿ ਉਹ ਅਨੰਦਪੁਰ ਸਾਹਿਬ ਆਉਣ । ਆਉਣ ਤੋਂ ਪਹਿਲੇ ਆਪਣੇ ਵਾਲਾਂ ਨੂੰ ਵਧਦੇ ਰਹਿਣ ਦੇਣ, ਕਟਵਾਉਣ ਨਹੀਂ । ਕਹਿੰਦੇ ਹਨ ਉਸ ਵਰ੍ਹੇ ਵਿਸਾਖੀ ਦੇ ਮੇਲੇ ਵਿਚ ਕਈ ਹਜ਼ਾਰ ਗੁਰਸਿੱਖ ਹਾਜ਼ਰ ਹੋਏ ।

ਉਸ ਦਿਨ ਮੇਲਾ ਭਰਿਆ ਹੋਇਆ ਸੀ । ਹਜ਼ਾਰਾਂ ਦੀ ਗਿਣਤੀ ਵਿਚ ਸਾਧ-ਸੰਗਤ ਜੁੜੀ ਹੋਈ ਸੀ । ਕੀਰਤਨ ਖ਼ਤਮ ਹੋਇਆ ਤਾਂ ਗੁਰੂ ਮਹਾਰਾਜ ਲਿਸ਼-ਲਿਸ਼ ਕਰਦੀ ਨੰਗੀ ਸ਼ਮਸ਼ੀਰ ਫੜੀ ਮੰਚ ਤੇ ਆਏ ਤੇ ਕਹਿਣ ਲਗੇ, "ਮੇਰੀ ਇਹ ਤਲਵਾਰ ਤ੍ਰਿਹਾਈ ਹੈ । ਆਪਣੀ ਪਿਆਸ ਬੁਝਾਉਣ ਲਈ ਇਸ ਨੂੰ ਇਕ ਸਿੱਖ ਦਾ ਲਹੂ ਚਾਹੀਦਾ ਹੈ । ਕੋਈ ਸਿੱਖ ਹੈ ਜਿਹੜਾ ਆਪਣਾ ਸੀਸ ਭੇਟ ਕਰੇ ?"

ਲੋਕਾਂ ਸੁਣਿਆ ਤੇ ਹਰ ਕਿਸੇ ਨੂੰ ਹੱਥ-ਪੈਰ ਪੈ ਗਏ ।

"ਕੀ ਇਸ ਭਰੀ ਸਾਧ-ਸੰਗਤ ਵਿਚ ਕੋਈ ਵੀ ਨਹੀਂ ਜਿਹੜਾ ਮੇਰੀ ਸ਼ਮਸ਼ੀਰ ਦੀ ਪਿਆਸ ਬੁਝਾਏ ?" ਗੁਰੂ ਸਾਹਿਬ ਨੇ ਫੇਰ ਪੁਕਾਰਿਆ ।

ਸਾਹਮਣੇ ਬੈਠੇ ਲੋਕ ਹੋਰ ਪਰੇਸ਼ਾਨ ਹੋ ਗਏ । ਇਹ ਉਹ ਕੀ ਸੁਣ ਰਹੇ ਸਨ ।

"ਕੀ ਇਸ ਦਾ ਇਹ ਮਤਲਬ ਹੈ ਕਿ ਇਸ ਭਰੇ ਦੀਵਾਨ ਵਿਚ ਇਕ ਵੀ ਸਿੱਖ ਨਹੀਂ ਜਿਹੜਾ ਆਪਣੇ ਗੁਰੂ ਲਈ ਜਾਨ ਕੁਰਬਾਨ ਕਰ ਸਕੇ ?" ਦਸ਼ਮੇਸ਼ ਪਿਤਾ ਨੇ ਸਾਧ-ਸੰਗਤ ਨੂੰ ਵੰਗਾਰਿਆ ।

ਅਜੇ ਇਹ ਸ਼ਬਦ ਗੁਰੂ ਜੀ ਦੇ ਮੁਖਾਰਬਿੰਦ ਵਿਚ ਹੀ ਸਨ ਕਿ ਲਾਹੌਰ ਦਾ ਇਕ ਖ਼ਤਰੀ ਦਯਾ ਰਾਮ, ਆਯੂ ਕੋਈ 30 ਵਰ੍ਹੇ, ਉਠਿਆ ਤੇ ਅਗੇ ਵਧਦੇ ਹੋਏ, ਮਹਾਰਾਜ ਦੇ ਹਾਜ਼ਰ ਹੋ ਗਿਆ, "ਮੇਰਾ ਸੀਸ ਇਸ ਜਹਾਨ ਵਿਚ ਤੇ ਉਸ ਜਹਾਨ ਵਿਚ ਆਪਣੇ ਗੁਰੂ ਦੀ ਭੇਟ ਹੈ ।"

ਗੁਰੂ ਜੀ ਉਹਨੂੰ ਬਾਹੋਂ ਫੜ ਕੇ ਮੰਚ ਦੇ ਨਾਲ ਬਣੇ ਇਕ ਤੰਬੂ ਵਿਚ ਲੈ ਗਏ । ਕੁਝ ਚਿਰ ਤੇ ਅੰਦਰੋਂ ਤਲਵਾਰ ਦੇ ਖੜਾਕ ਦੀ ਆਵਾਜ਼ ਆਈ । ਤੇ ਫਿਰ ਗੁਰੂ ਮਹਾਰਾਜ ਲਹੂ ਨਾਲ ਲਿਬੜੀ ਸ਼ਮਸ਼ੀਰ ਫੜੀ ਫੇਰ ਮੰਚ ਤੇ ਸਨ । "ਮੈਨੂੰ ਇਕ ਹੋਰ ਸੀਸ ਦੀ ਲੋੜ ਹੈ ।" ਉਨ੍ਹਾਂ ਐਲਾਨ ਕੀਤਾ । ਦੀਵਾਨ ਵਿਚ ਖਲਬਲੀ ਮਚ ਗਈ । ਲੋਕਾਂ ਨੂੰ ਸ਼ੱਕ ਹੋਣ ਲਗ ਪਿਆ, ਉਨ੍ਹਾਂ ਦੇ ਗੁਰੂ ਹੋਸ਼ ਵਿਚ ਤੇ ਸਨ ? ਤਾਂ ਵੀ ਇਸ ਤੋਂ ਪੇਸ਼ਤਰ ਕਿ ਗੁਰੂ ਸਾਹਿਬ ਦੂਜੀ ਵਾਰ ਪੁਕਾਰਦੇ, ਹਰਿਆਣੇ ਦਾ ਇਕ ਜੱਟ ਅਗੇ ਵਧਿਆ ਤੇ ਉਸ ਆਪਣਾ ਸੀਸ ਆਪਣੇ ਇਸ਼ਟ ਨੂੰ ਭੇਟ ਕੀਤਾ । ਉਸ ਨੂੰ ਵੀ ਗੁਰੂ

ਸਾਹਿਬ ਤੰਬੂ ਵਿਚ ਲੈ ਗਏ । ਫੇਰ ਤਲਵਾਰ ਦਾ ਖੜਾਕ । ਤੇ ਉਂਜ-ਦੇ-ਉਂਜ ਤੇਜ ਵਿਚ ਉਹ ਲਹੂ ਨਾਲ ਚੋਆਂ ਚੋਆਂ ਕਰ ਰਹੀ ਤਲਵਾਰ ਫੜੀ ਮੁੜ ਸਟੇਜ ਤੇ ਆ ਗਏ ।

"ਮੈਨੂੰ ਇਕ ਹੋਰ ਸੀਸ ਦੀ ਲੋੜ ਹੈ । ਤੀਜਾ ਸਿਰ ।" ਗੁਰੂ ਮਹਾਰਾਜ ਦਾ ਮੁਖੜਾ ਜਲਾਲ ਵਿਚ ਭਖਾਂ-ਭਖਾਂ ਕਰ ਰਿਹਾ ਸੀ । ਇਸ ਵਾਰ ਬੋਲ ਅਜੇ ਉਨ੍ਹਾਂ ਦੇ ਮੂੰਹ ਵਿਚ ਹੀ ਸਨ ਕਿ ਦੂਰ ਦਵਾਰਕਾ ਤੋਂ ਆਇਆ ਮੱਖਣ ਚੰਦ ਤੇਜ਼ ਤੇਜ਼ ਕਦਮ ਮੰਚ ਵਲ ਵਧਿਆ । ਤੇ ਆਪਣੇ-ਆਪ ਨੂੰ ਹਜ਼ੂਰ ਦੇ ਪੇਸ਼ ਕਰ ਦਿਤਾ, "ਮਾਫ਼ ਕਰਨਾ ਸਤਿਗੁਰੂ । ਦਾਸ ਪਹਿਲੇ ਇੰਜ ਨਹੀਂ ਕਰ ਸਕਿਆ ।" ਮੁੜ ਉਸ ਤਰ੍ਹਾਂ ਤਲਵਾਰ ਦੇ ਚਲਣ ਦਾ ਖੜਾਕ ਜਿਸ ਤੋਂ ਬਾਅਦ ਗੁਰੂ ਸਾਹਿਬ ਲਹੂ ਨਾਲ ਨੁਚੜ ਰਹੀ ਸ਼ਮਸ਼ੀਰ ਫੜੀ ਫੇਰ ਮੰਚ ਤੇ ਸਨ । ਉਧਰ ਤੰਬੂ ਵਿਚੋਂ ਲਹੂ ਦੀ ਨਦੀ ਵਹਿਣ ਲਗ ਪਈ ਸੀ ।

ਇੰਜ ਜਾਪਦਾ ਜਿਵੇਂ ਦਸਮੇਸ਼ ਪਿਤਾ ਦੀ ਸ਼ਮਸ਼ੀਰ ਦੀ ਪਿਆਸ ਅਜੇ ਵੀ ਨਹੀਂ ਮਠੀ ਹੋਈ ਸੀ । ਚੌਥੀ ਵਾਰ ਉਹ ਤੰਬੂ ਤੋਂ ਬਾਹਰ ਆ ਕੇ ਇਕ ਹੋਰ ਸੀਸ ਦੀ ਮੰਗ ਕਰ ਰਹੇ ਸਨ ।

ਹਿਰਾਸੇ ਹੋਏ ਲੋਕ ਕਈ ਨੱਠ ਗਏ ਸਨ, ਕਈ ਨੱਠਣ ਦਾ ਸੋਚ ਰਹੇ ਸਨ । ਇਹ ਹੋ ਕੀ ਰਿਹਾ ਸੀ ? ਉਹ ਤਾਂ ਘਰੋਂ ਵਿਸਾਖੀ ਦਾ ਤਿਉਹਾਰ ਮਨਾਣ ਆਏ ਸਨ ਤੇ ਇਧਰ ਉਨ੍ਹਾਂ ਦਾ ਖ਼ੂਨ ਕੀਤਾ ਜਾ ਰਿਹਾ ਸੀ । ਤਾਂ ਵੀ ਇਸ ਤੋਂ ਪੇਸ਼ਤਰ ਕਿ ਗੁਰੂ ਮਹਾਰਾਜ ਨੂੰ ਮੁੜ ਆਪਣੀ ਮੰਗ ਨੂੰ ਦੋਹਰਾਣਾ ਪਏ, ਜਗਨ ਨਾਥ ਪੁਰੀ, ਉੜੀਸਾ ਤੋਂ ਸੈਂਕੜੇ ਕੋਹ ਪੈਂਡਾ ਕਛ ਕੇ ਆਇਆ ਹਿੰਮਤ ਚੰਦ ਗੁਰੂ ਮਹਾਰਾਜ ਦੇ ਕਦਮਾਂ ਵਿਚ ਆਣ ਡਿਗਿਆ । ਪਹਿਲੇ ਤਿੰਨ ਸਿੱਖਾਂ ਵਾਂਗ ਉਸ ਨੂੰ ਵੀ ਤੰਬੂ ਵਿਚ ਲਿਜਾਇਆ ਗਿਆ । ਫੇਰ ਤਲਵਾਰ ਦਾ ਭਿਆਨਕ ਖੜਾਕ ਤੇ ਲਹੂ ਦੀ ਛੱਲ ।

ਗੁਰੂ ਸਾਹਿਬ ਦੀ ਸ਼ਮਸ਼ੀਰ ਹੁਣ ਲਹੂ ਨਾਲ ਲਥ-ਪਥ ਸੀ । ਉਹ ਫੇਰ ਮੰਚ ਤੇ ਆਏ । ਉਂਜ-ਦੇ-ਉਂਜ ਜਲਾਲ ਵਿਚ । ਨੈਣਾਂ ਵਿਚ ਇਕ ਅਕਹਿ ਤੇਜ਼, ਭਖਾਂ ਭਖਾਂ ਕਰ ਰਿਹਾ ਮੁਖੜਾ । "ਮੈਨੂੰ ਇਕ ਹੋਰ ਸੀਸ ਦੀ ਲੋੜ ਹੈ ।" ਗੁਰੂ ਸਾਹਿਬ ਨੇ ਪੁਕਾਰਿਆ । ਦੀਵਾਨ ਵਿਚ ਹੁਣ ਕੋਈ ਟਾਵਾਂ ਟਾਵਾਂ ਬੰਦਾ ਹੀ ਨਜ਼ਰ ਆਂਦਾ ਸੀ । ਲੋਕੀਂ ਨੱਠ ਕੇ ਗੁਰੂ ਮਹਾਰਾਜ ਦੀ ਮਾਤਾ ਜੀ ਨੂੰ ਸ਼ਕਾਇਤ ਕਰਨ ਤੁਰ ਪਏ । ਇਹ ਕੀ ਅਨਰਥ ਹੋ ਰਿਹਾ ਸੀ ? ਇਸ ਤਰ੍ਹਾਂ ਤੇ ਗੁਰੂ-ਘਰ ਦਾ ਕੋਈ ਸ਼ਰਧਾਲੂ ਨਹੀਂ ਬਚੇਗਾ । ਇਕ ਇਕ ਕਰਕੇ ਸਭ ਨੂੰ ਭੇਟ ਚੜ੍ਹਾ ਦਿਤਾ ਜਾਵੇਗਾ ।

ਤਾਂ ਵੀ ਇਸ ਵਾਰ ਬੀਦਰ ਦਾ ਸਾਹਿਬ ਚੰਦ ਅਗੇ ਵਧਿਆ ਤੇ ਗਿੜਗਿੜਾ ਕੇ ਮਾਫ਼ੀਆਂ ਮੰਗਣ ਲਗ ਪਿਆ, ਇਤਨੀ ਦੇਰ ਉਹ ਆਪਣਾ ਮਨ ਨਹੀਂ ਬਣਾ ਸਕਿਆ ਸੀ । ਗੁਰੂ ਸਾਹਿਬ ਉਸ ਨੂੰ ਵੀ ਤੰਬੂ ਵਿਚ ਲੈ ਗਏ । ਪੰਜਵੀਂ ਵਾਰ ਤਲਵਾਰ ਚਲੀ ।

ਪੰਜਵੀਂ ਵਾਰ ਤਲਵਾਰ ਦੀ ਦਿਲ ਚੀਰਵੀਂ ਖੜਾਕ ਸੁਣਾਈ ਦਿਤੀ। ਪੰਜਵੀਂ ਵਾਰ ਲਹੂ ਦੀ ਝਨਾ ਫੁਟੀ।

ਲੋਕੀਂ ਪਰੇਸ਼ਾਨ ਸਨ। ਉਨ੍ਹਾਂ ਦੇ ਹੋਸ਼-ਹਵਾਸ ਉੱਡ ਗਏ ਸਨ। ਕਿਸੇ ਨੂੰ ਨਹੀਂ ਪਤਾ ਸੀ ਅਗੋਂ ਕੀ ਹੋਣ ਵਾਲਾ ਹੈ, ਕਿ ਇਤਨੇ ਵਿਚ ਦਸਮੇਸ਼ ਪਿਤਾ ਤੰਬੂ ਵਿਚੋਂ ਨਿਕਲੇ। ਉਨ੍ਹਾਂ ਦੇ ਪਿਛੇ ਪੰਜੋ ਦੇ ਪੰਜੇ ਸਿੱਖ ਸਨ, ਖਿੜੇ ਹੋਏ ਦਗ ਦਗ ਕਰ ਰਹੇ ਮੁਖੜੇ। ਇਕ ਰੱਬੀ ਜਲਾਲ ਉਨ੍ਹਾਂ ਦੇ ਚਿਹਰਿਆਂ ਤੇ ਝਮ ਝਮ ਕਰ ਰਿਹਾ ਸੀ। ਇਨਬਿਨ ਉਂਜ ਜਿਸ ਤਰ੍ਹਾਂ ਦਾ ਖੇੜਾ ਉਨ੍ਹਾਂ ਦੇ ਗੁਰੂ ਦੇ ਮੁਖੜੇ ਤੇ ਸੀ। ਲੋਕਾਂ ਵੇਖਿਆ ਤੇ ਖ਼ੁਸ਼ੀ ਵਿਚ ਉਹ ਨੱਚ ਉੱਠੇ। ਉਨ੍ਹਾਂ ਜੈਕਾਰੇ ਗਜਾਣੇ ਸ਼ੁਰੂ ਕਰ ਦਿਤੇ। "ਸਤਿਗੁਰੂ ਦੀ ਜੈ!" "ਗੁਰੂ ਗੋਬਿੰਦ ਦੀ ਜੈ।" ਇਸ ਤਰ੍ਹਾਂ ਦੇ ਜੈਕਾਰੇ ਗਜਾਂਦੇ ਲੋਕੀਂ ਬੇਹਾਲ ਹੋ ਰਹੇ ਸਨ ਕਿ ਗੁਰੂ ਮਹਾਰਾਜ ਨੇ ਇਸ਼ਾਰਾ ਕਰਕੇ ਉਨ੍ਹਾਂ ਨੂੰ ਸ਼ਾਂਤ ਹੋ ਜਾਣ ਲਈ ਕਿਹਾ। "ਜੈ ਇਨ੍ਹਾਂ ਪੰਜ ਪਿਆਰਿਆਂ ਦੀ।" ਗੁਰੂ ਜੀ ਨੇ ਫ਼ਰਮਾਇਆ। "ਇਹ ਅਮਰ ਹਨ। ਜਿਹੜੇ ਲੋਕ ਮਰਣਾ ਜਾਣਦੇ ਨੇ, ਉਨ੍ਹਾਂ ਨੂੰ ਹੀ ਜੀਵਨ ਦਾਨ ਮਿਲਦਾ ਹੈ।"

ਕਿਹਾ ਜਾਂਦਾ ਹੈ ਕਿ ਜਦੋਂ ਗੁਰੂ ਸਾਹਿਬ ਕਿਸੇ ਨੂੰ ਤੰਬੂ ਵਿਚ ਲਿਜਾਂਦੇ ਸਨ, ਉਹ ਹਰ ਵਾਰ ਇਕ ਬਕਰੇ ਦਾ ਝਟਕਾ ਕਰਦੇ ਸਨ। ਤੇ ਬਕਰੇ ਦੇ ਹੀ ਲਹੂ ਨਾਲ ਲਿਬੜੀ ਹੋਈ ਸ਼ਮਸ਼ੀਰ ਨੂੰ ਬਾਹਰ ਲਿਆਂਦੇ ਸਨ।

ਗੁਰੂ ਜੀ ਨੇ ਫੇਰ ਇਕ ਲੋਹੇ ਦਾ ਬਾਟਾ ਮੰਗਵਾਇਆ। ਉਸ ਵਿਚ ਜਲ ਪਾ ਕੇ ਪੰਜ ਪਿਆਰਿਆਂ ਨੂੰ ਵਾਰੋ ਵਾਰੀ ਨਿਤਨੇਮ ਦੀ ਇਕ ਇਕ ਬਾਣੀ ਦਾ ਪਾਠ ਕਰਨ ਲਈ ਕਿਹਾ; ਜਦੋਂ ਪੰਜ ਪਿਆਰੇ ਇੰਜ ਪਾਠ ਕਰ ਰਹੇ ਸਨ ਗੁਰੂ ਮਹਾਰਾਜ ਆਪ ਖੰਡੇ ਨਾਲ ਬਾਟੇ ਵਿਚ ਦੇ ਜਲ ਨੂੰ ਹਿਲਾ ਰਹੇ ਸਨ। ਇੰਜ ਅੰਮ੍ਰਿਤ ਤਿਆਰ ਕੀਤਾ ਜਾ ਰਿਹਾ ਸੀ। ਇਤਨੇ ਵਿਚ ਮਾਤਾ ਸਾਹਿਬ ਦੇਵਾਂ ਜੀ ਦੀਵਾਨ ਵਿਚ ਆਏ ਤੇ ਉਨ੍ਹਾਂ ਪਤਾਸਿਆਂ ਦਾ ਪ੍ਰਸ਼ਾਦ ਚੜ੍ਹਾਇਆ। ਗੁਰੂ ਸਾਹਿਬ ਵੇਖ ਕੇ ਕਹਿਣ ਲਗੇ, "ਤੁਸੀਂ ਠੀਕ ਸਮੇਂ ਸਿਰ ਆਪਣੀ ਭੇਟ ਲਿਆਏ ਹੋ।" ਤੇ ਮਾਤਾ ਸਾਹਿਬ ਦੇਵਾਂ ਜੀ ਤੋਂ ਪਤਾਸੇ ਲੈ ਕੇ ਗੁਰੂ ਸਾਹਿਬ ਨੇ ਬਾਟੇ ਦੇ ਜਲ ਵਿਚ ਮਿਲਾ ਦਿਤੇ।" ਇਹ ਤਾਂ ਸੂਰਬੀਰਤਾ ਨਾਲ ਦਇਆ ਦਾ ਮੇਲ ਹੋ ਗਿਆ ਏ। ਖੰਡਾ ਮੇਰੇ ਸਿੱਖਾਂ ਨੂੰ ਸੂਰਮੇ ਬਣਾ ਦੇਵੇਗਾ। ਪਤਾਸਿਆਂ ਦੀ ਮਿਠਾਸ ਉਨ੍ਹਾਂ ਵਿਚ ਪ੍ਰੇਮ ਦੀ ਭਾਵਨਾ ਉਤਪੰਨ ਕਰੇਗੀ। ਮੇਰੇ ਸਿੱਖ ਸੂਰਬੀਰ ਵੀ ਹੋਣਗੇ ਸੱਜਣ ਪੁਰਸ਼ ਵੀ ਹੋਣਗੇ।

ਜਦੋਂ ਪੰਜ ਪਿਆਰੇ ਆਪਣਾ ਆਪਣਾ ਪਾਠ ਖ਼ਤਮ ਕਰ ਚੁਕੇ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਅੰਮ੍ਰਿਤਪਾਨ ਕਰਵਾਵਿਆ। ਇਕ ਘੁਟ ਅੰਮ੍ਰਿਤ ਦਾ ਤੇ ਪੰਜੋ ਦੇ ਪੰਜੇ ਉਹ ਅਮਰ ਹੋ ਗਏ। ਇਕ ਛਿੱਟਾ ਅੰਮ੍ਰਿਤ ਦਾ ਤੇ ਗੁਰੂ ਦੇ ਪੰਜ ਦੁਲਾਰੇ ਸਿੱਖ, ਸੂਰਬੀਰ ਬਣ

ਗਏ । ਹਰ ਗੱਲ ਦੇ ਗਿਆਤਾ ਹੋ ਗਏ ।

ਜਦੋਂ ਪੰਜ ਪਿਆਰੇ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਹੋ ਚੁਕੇ ਤਾਂ ਗੁਰੂ ਮਹਾਰਾਜ ਆਪ ਹਥ ਜੋੜ ਕੇ ਉਨ੍ਹਾਂ ਦੇ ਸਾਹਮਣੇ ਹਾਜ਼ਰ ਸਨ । ਅੰਮ੍ਰਿਤ ਦੀ ਬਖ਼ਸ਼ਿਸ਼ ਲਈ ਫ਼ਰਮਾਇਸ਼ ਕਰ ਰਹੇ ਸਨ । ਦੁਨੀਆਂ ਦੇ ਇਤਿਹਾਸ ਵਿਚ ਇਹ ਪਹਿਲੀ ਘਟਨਾ ਸੀ ਕਿ ਕਿਸੇ ਗੁਰੂ ਨੇ ਖ਼ੁਦ ਆਪਣੇ ਮੁਰੀਦਾਂ ਤੋਂ ਇਸ ਤਰ੍ਹਾਂ ਦੀ ਮੰਗ ਕੀਤੀ ਹੋਵੇ । ਗੁਰੂ ਆਪ ਚੇਲਾ ਬਣ ਗਏ । ਅੰਮ੍ਰਿਤ ਦਾ ਇਕ ਘੁਟ ਤੇ ਗੋਬਿੰਦ ਤੋਂ ਉਹ ਗੋਬਿੰਦ ਸਿੰਘ ਬਣ ਗਏ । ਤੇ ਇੰਜ ਹੀ ਪੰਜ ਪਿਆਰੇ । ਇਸ ਤੋਂ ਬਾਅਦ ਸੰਗਤਾਂ ਨੂੰ ਅੰਮ੍ਰਿਤ ਪਾਨ ਕਰਵਾਇਆ ਗਿਆ । ਮੁਗਲ ਬਾਦਸ਼ਾਹ ਦੇ ਇਕ ਰੋਜ਼ਨਾਮਚੇ ਦੇ ਮੁਤਾਬਿਕ ਵੀਹ ਹਜ਼ਾਰ ਸਿੱਖਾਂ ਨੂੰ ਉਸ ਦਿਨ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਗਿਆ ।

ਇੰਜ ਖ਼ਾਲਸੇ ਦਾ ਜਨਮ ਹੋਇਆ । ਇਕ ਘੁਟ ਅੰਮ੍ਰਿਤ ਦਾ ਤੇ ਹਰ ਕੋਈ ਸਿੰਘ, ਸ਼ੇਰ ਬਣ ਗਿਆ । ਹਰੇਕ ਨੂੰ ਸਾਂਝੇ ਬਾਟੇ ਵਿਚੋਂ ਅੰਮ੍ਰਿਤ ਛਕਣਾ ਹੁੰਦਾ ਹੈ । ਇੰਜ ਹਰ ਕੋਈ ਜ਼ਾਤ ਪਾਤ ਤੇ ਧਰਮ ਦੇ ਵਖਰੇਵੇਂ ਭੁਲ ਕੇ ਇਕ ਦੂਜੇ ਨਾਲ ਏਕਤਾ ਤੇ ਭਰਾਵਲੀ ਦੇ ਧਾਗੇ ਨਾਲ ਬੱਝ ਜਾਂਦਾ ਹੈ ।

ਗੁਰੂ ਮਹਾਰਾਜ ਨੇ ਆਪਣੇ ਨਵੇਂ ਸਜਾਏ ਖ਼ਾਲਸਾ ਨੂੰ ਇਹ ਉਪਦੇਸ਼ ਦਿਤਾ : ਕੇਸ ਪਵਿੱਤਰ ਹਨ । ਇਨ੍ਹਾਂ ਦੀ ਬੇਅਦਬੀ ਨਹੀਂ ਹੋਣੀ ਚਾਹੀਦੀ । ਕੇਸ ਖ਼ਾਲਸੇ ਦੀ ਨਿਸ਼ਾਨੀ ਹਨ । ਹਰ ਗੁਰੂ ਦੇ ਸਜਾਏ ਸਿੱਖ ਲਈ ਜ਼ਰੂਰੀ ਹੈ ਕਿ ਉਹ ਆਪਣੀ ਕਲਾਈ ਤੇ ਸਪਾਤ ਦਾ ਕੜਾ ਪਾਏ । ਕੜਾ ਇਸ ਗੱਲ ਦੀ ਹਮੇਸ਼ਾ ਯਾਦ ਦਿਵਾਂਦਾ ਹੈ ਕਿ ਸਿੱਖ ਆਪਣੇ ਗੁਰੂ ਦੇ ਬੰਧਨ ਵਿਚ ਬੱਧਾ ਹੋਇਆ ਹੈ । ਉਸ ਦਾ ਸਾਥ ਹਮੇਸ਼ਾ ਸੱਚ ਦਾ ਹੈ । ਅੰਮ੍ਰਿਤਧਾਰੀ ਸਿੱਖ ਨੂੰ ਕੱਛਾ ਵੀ ਪਾਣਾ ਹੋਵੇਗਾ, ਇਸ ਨਾਲ ਸਰੀਰ ਦੀ ਸਫ਼ਾਈ ਰਹਿੰਦੀ ਹੈ । ਸਿੱਖਾਂ ਦੇ ਵਾਲਾਂ ਵਿਚ ਕੰਘਾ ਵੀ ਹੋਣਾ ਚਾਹੀਦਾ ਹੈ ਤਾਂ ਜੋ ਕੇਸ ਸਾਫ਼ ਰਹਿ ਸਕਣ । ਤੇ ਹਰ ਅੰਮ੍ਰਿਤਧਾਰੀ ਸਿੱਖ ਲਈ ਜ਼ਰੂਰੀ ਹੈ ਕਿ ਉਹ ਆਪਣੇ ਬਚਾਅ ਲਈ ਆਪਣੇ ਕੋਲ ਹਮੇਸ਼ਾ ਇਕ ਕਿਰਪਾਨ ਰਖੇ । ਕਿਰਪਾਨ ਆਸਵੰਦ ਹੋਣ ਦਾ ਵੀ ਪ੍ਰਤੀਕ ਹੈ ।

ਸ੍ਰੀ ਗੁਰੂ ਗੋਬਿੰਦ ਸਿੰਘ ਇਸ ਸਚਾਈ ਤੋਂ ਭਲੀ ਭਾਂਤ ਜਾਣੂ ਸਨ ਕਿ ਸਮੇਂ ਦੀ ਲੋੜ ਸੰਤ-ਸਿਪਾਹੀਆਂ ਦੀ ਇਕ ਸੈਨਾ ਦੀ ਸੀ, ਜਿਹੜੇ ਲੋਕ ਬਦੀ ਦੇ ਖ਼ਿਲਾਫ਼, ਕਮਜ਼ੋਰ ਵਰਗਾਂ ਦੀ ਲੁਟ-ਖਸੁਟ ਦੇ ਖ਼ਿਲਾਫ਼ ਤੇ ਮਜ਼੍ਹਬੀ ਤਅੱਸਬ ਦੇ ਖ਼ਿਲਾਫ਼ ਜੂਝ ਸਕਣ ।

ਇਸ ਲਈ ਅੰਮ੍ਰਿਤਧਾਰੀ ਸਿੱਖ ਤੇ ਕਈ ਪਾਬੰਦੀਆਂ ਲਾਈਆਂ ਗਈਆਂ । ਉਹ ਤੰਬਾਕੂ ਦਾ ਸੇਵਨ ਨਹੀਂ ਕਰ ਸਕਦਾ ਸੀ ਤੇ ਨਾ ਹੀ ਕਿਸੇ ਹੋਰ ਨਸ਼ੇ ਦਾ । ਉਹਦੇ ਲਈ ਆਪਣੀ ਪਤਨੀ ਲਈ ਵਫ਼ਾਦਾਰ ਹੋਣਾ ਜ਼ਰੂਰੀ ਸੀ, ਵਿਆਹੁਤਾ ਜੀਵਨ ਦੀ

ਸਵੱਛਤਾ ਜ਼ਰੂਰੀ ਸੀ। ਸਾਰੇ ਸਿੰਘ ਬਰਾਬਰ ਹਨ, ਉਨ੍ਹਾਂ ਵਿਚ ਕੋਈ ਉਚ-ਨੀਚ ਨਹੀਂ। ਜ਼ਾਤ-ਪਾਤ ਦਾ ਭੇਦ-ਭਾਵ ਨਹੀਂ। ਖ਼ਾਲਸਾ ਕੇਵਲ ਇਕ ਈਸ਼ਵਰ ਵਿਚ ਵਿਸ਼ਵਾਸ਼ ਰਖਦਾ ਹੈ। ਨਿਤਨੇਮ ਕਰਦਾ ਹੈ, ਦੇਵੀ-ਦੇਵਤਿਆਂ, ਮੜ੍ਹੀ-ਮਸਾਣਾਂ ਦੀ ਪੂਜਾ ਵਿਚ ਉਹਨੂੰ ਕੋਈ ਭਰੋਸਾ ਨਹੀਂ। ਗੁਰੂ ਦੇ ਸਿੱਖ ਲਈ ਜ਼ਰੂਰੀ ਹੈ ਕਿ ਉਹ ਲੋੜਵੰਦ ਦੀ ਮਦਦ ਕਰੇ ਤੇ ਕਮਜ਼ੋਰ ਦੀ ਰਖਿਆ ਕਰੇ।

ਜਿਹੜੇ ਗੁਰ ਸਿਖ ਇਸ ਤਰ੍ਹਾਂ ਦਾ ਜੀਵਨ ਬਿਤਾ ਰਹੇ ਹੋਣ ਉਹ ਗੁਰੂ ਵਰਗੇ ਹੁੰਦੇ ਹਨ। ਗੁਰੂ ਖ਼ਾਲਸਾ ਹੈ, ਖ਼ਾਲਸਾ ਗੁਰੂ ਹੈ।

ਅੰਮ੍ਰਿਤ ਦੇ ਪਾਨ ਤੋਂ ਬਾਅਦ, ਕਿਹਾ ਜਾਂਦਾ ਹੈ ਗਿੱਦੜ ਸ਼ੇਰ ਬਣ ਗਏ। ਚਿੜੀਆਂ ਬਾਜ਼ਾਂ ਨਾਲ ਲੜਨ ਲਗ ਪਈਆਂ। ਇਕ ਸਿੱਖ ਆਪਣੇ ਆਪ ਨੂੰ ਸਵਾ ਲੱਖ ਦੇ ਬਰਾਬਰ ਸਮਝਣ ਲਗ ਪਿਆ।

ਤੇ ਇਸ ਵਿਚ ਰੱਤੀ ਜਿੰਨਾ ਵੀ ਸ਼ੱਕ ਨਹੀਂ। ਅੰਮ੍ਰਿਤਧਾਰੀ ਸਿੱਖਾਂ ਨੇ ਮੁੜ ਮੁੜ ਇਹ ਕਰਾਮਾਤ ਕਰ ਵਿਖਾਈ। ਉਨ੍ਹਾਂ ਵਕਤ ਦੀ ਹਕੂਮਤ ਨਾਲ ਚੌਦਾਂ ਲੜਾਈਆਂ ਲੜੀਆਂ ਤੇ ਉਨ੍ਹਾਂ ਵਿਚੋਂ ਬਾਰ੍ਹਾਂ ਵਿਚ ਉਨ੍ਹਾਂ ਦੁਸ਼ਮਣ ਦੇ ਦੰਦ ਖੱਟੇ ਕੀਤੇ ਤੇ ਉਹਨੂੰ ਹਾਰ ਕਬੂਲਣੀ ਪਈ। ਵੈਰੀ ਦਾ ਬੇਓੜਕ ਨੁਕਸਾਨ ਹੋਇਆ।

ਇੰਜ ਬਦੀ ਤੇ ਅਨਿਆਂ ਨਾਲ ਜੂਝਦੇ ਗੁਰੂ ਗੋਬਿੰਦ ਸਿੰਘ ਜੀ ਦੇ ਨਿੱਜ ਨੂੰ ਅੰਤਾਂ ਦੇ ਕਸ਼ਟ ਤੇ ਸਦਮੇ ਝੱਲਣੇ ਪਏ। ਉਨ੍ਹਾਂ ਦੇ ਪੂਜਯ ਪਿਤਾ ਸ਼ਹੀਦ ਹੋ ਗਏ। ਉਨ੍ਹਾਂ ਦੀ ਸਤਿਕਾਰਯੋਗ ਮਾਤਾ ਜੀ ਦਾ ਵੈਰੀ ਦੀ ਕੈਦ ਵਿਚ ਹੀ ਚਲਾਣਾ ਹੋ ਗਿਆ। ਉਨ੍ਹਾਂ ਦੇ ਦੋ ਵੱਡੇ ਸਪੁੱਤਰ ਇਕ ਤੋਂ ਬਾਅਦ ਦੂਜਾ ਦੁਸ਼ਮਣ ਨਾਲ ਲੜਦੇ ਜੰਗ ਵਿਚ ਸ਼ਹੀਦੀ ਦਾ ਜਾਮ ਪੀ ਗਏ। ਉਨ੍ਹਾਂ ਦਾ ਪਿਤਾ ਅਣਗਿਣਤ ਫ਼ੌਜ ਦੇ ਮੁਹਾਸਰੇ ਵਿਚ ਆਪਣੇ ਅੱਖੀਂ ਇਹ ਦੁਖਾਂਤ ਵੇਖਦਾ ਰਿਹਾ। ਉਨ੍ਹਾਂ ਦੇ ਛੋਟੇ ਦੋ ਬੇਟੇ ਜੀਂਦੇ ਜੀ ਦੀਵਾਰ ਵਿਚ ਚਿਣਵਾ ਦਿਤੇ ਗਏ। ਉਨ੍ਹਾਂ ਦੇ ਸੈਂਕੜੇ ਸੂਰਮੇ ਤੇ ਹਜ਼ਾਰਾਂ ਸ਼ਰਧਾਲੂ ਆਪਣੇ ਗੁਰੂ ਦੀ ਕਮਾਨ ਹੇਠ ਲੜਦੇ ਪ੍ਰਵਾਨਿਆਂ ਵਾਂਗ ਮਰਦੇ ਰਹੇ। ਉਨ੍ਹਾਂ ਦੇ ਲਾਸਾਨੀ ਘੋੜੇ ਤੇ ਅਨਮੋਲ ਮਸੌਦੇ ਤਬਾਹ ਹੋ ਗਏ। ਤੇ ਫਿਰ ਇਕ ਅਜਿਹਾ ਵਕਤ ਆਇਆ ਜਦੋਂ ਬਿਨਾਂ ਕਿਸੇ ਘੋੜੇ, ਬਿਨਾਂ ਕਿਸੇ ਸਾਥੀ, ਬਿਨਾਂ ਕਿਸੇ ਅਸਲਹਿ ਦੇ ਉਹ ਜੰਗਲਾਂ ਵਿਚ ਕਲ-ਮੁਕੱਲੇ ਫਿਰ ਰਹੇ ਸਨ। ਉਨ੍ਹਾਂ ਦੇ ਵਸਤਰ ਫਟ ਗਏ ਸਨ, ਪੈਰਾਂ ਦੇ ਜੋੜੇ ਟੁਟ ਗਏ ਸਨ। ਉਨ੍ਹਾਂ ਦੇ ਸੋਹਲ ਚਰਨਾਂ ਵਿਚ ਕੰਡੇ ਪੁੜ ਪੜ ਜਾਂਦੇ ਸਨ। ਇੰਜ ਕਲ-ਮੁਕੱਲੇ, ਬਿਨਾਂ ਕਿਸੇ ਸੰਗੀ ਸਾਥੀ ਦੇ ਉਹ ਮਾਛੀਵਾੜੇ ਪੁਜੇ। ਥਕ ਕੇ ਉਹ ਨੰਗੀ ਧਰਤੀ ਤੇ ਬਸ ਇਕ ਪੱਥਰ ਨੂੰ ਤਕੀਆ ਬਣਾ ਕੇ ਲੇਟ ਗਏ। ਇਥੇ ਉਨ੍ਹਾਂ ਨੇ ਆਪਣਾ ਮਸ਼ਹੂਰ ਸ਼ਬਦ ਉਚਾਰਣ ਕੀਤਾ ਜਿਸ ਦੀ ਮਿਸਾਲ ਭਾਰਤੀ ਸਹਿਤ ਵਿਚ ਵਿਰਲੀ ਹੀ ਮਿਲਦੀ ਹੈ।

ਮਿੱਤਰ ਪਿਆਰੇ ਨੂੰ,
ਹਾਲੁ ਮੁਰੀਦਾਂ ਦਾ ਕਹਿਣਾ ।
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ,
ਨਾਗ ਨਿਵਾਸਾਂ ਦਾ ਰਹਿਣਾ ॥੧॥
ਸੂਲ ਸੁਰਾਹੀ ਖੰਜਰੁ ਪਯਾਲਾ,
ਬਿੰਗ ਕਸਾਈਆਂ ਦਾ ਸਹਿਣਾ ।
ਯਾਰੜੇ ਦਾ ਸਾਨੂੰ ਸੱਥਰੁ ਚੰਗਾ,
ਭਠ ਖੇੜਿਆਂ ਦਾ ਰਹਿਣਾ ।

(ਖਿਆਲ ਪਾਤਸ਼ਾਹੀ ੧੦)

ਗੁਰੂ ਗੋਬਿੰਦ ਸਿੰਘ ਜਿਹੜੇ ਅਨੰਦਪੁਰ ਦੇ ਆਪਣੇ ਕਿਲ੍ਹੇ ਵਿਚ ਕਦੀ ਰਾਜਿਆਂ ਵਾਂਗ ਰਹਿੰਦੇ ਸਨ, ਜਿਨ੍ਹਾਂ ਦੀ ਸ਼ਾਨ ਮਾਣ ਨਹੀਂ ਸੀ ਕੀਤੀ ਜਾਂਦੀ, ਹੁਣ ਬੇਘਰ ਸਨ । ਦੁਸ਼ਮਣ ਦੀਆਂ ਫ਼ੌਜਾਂ ਉਨ੍ਹਾਂ ਦਾ ਸ਼ਹਿਰ ਸ਼ਹਿਰ, ਜੰਗਲ ਜੰਗਲ ਪਿਛਾ ਕਰ ਰਹੀਆਂ ਸਨ । ਤਾਂ ਵੀ ਉਨ੍ਹਾਂ ਆਪਣਾ ਹੌਸਲਾ ਨਹੀਂ ਹਾਰਿਆ । ਇਨ੍ਹਾਂ ਦਿਨਾਂ ਵਿਚ ਹੀ ਡਿੰਗਾਂ ਨਾਂ ਦੇ ਇਕ ਸ਼ਹਿਰ ਤੋਂ ਉਨ੍ਹਾਂ ਔਰੰਗਜ਼ੇਬ ਨੂੰ ਉਸ ਦੇ ਸੱਦੇ ਦੇ ਜਵਾਬ ਵਿਚ, ਕਿ ਗੁਰੂ ਸਾਹਿਬ ਉਹਨੂੰ ਦਿੱਲੀ ਵਿਚ ਮਿਲਣ, ਇਕ ਚਿੱਠੀ ਲਿਖੀ । ਇਹਨੂੰ **ਜ਼ਫ਼ਰਨਾਮਾ** ਕਿਹਾ ਜਾਂਦਾ ਹੈ ।

ਦਸਮੇਸ਼ ਪਿਤਾ ਨੇ ਔਰੰਗਜ਼ੇਬ ਨੂੰ ਕਿਹਾ ਕਿ ਉਨ੍ਹਾਂ ਹਥਿਆਰ ਮਜਬੂਰ ਹੋ ਕੇ ਚੁਕੇ ਸਨ, ਓਦੋਂ ਜਦੋਂ ਹੋਰ ਸਾਰੇ ਹੀਲੇ ਖ਼ਤਮ ਹੋ ਚੁਕੇ ਸਨ :

ਚੂ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ।
ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ ।

ਸਫ਼ਰਨਾਮਾ ਦੇ ਕੁਝ ਅੰਸਾਂ ਦਾ ਅਨੁਵਾਦ ਇਸ ਪ੍ਰਕਾਰ ਹੈ :

"ਜਦ ਦਾ ਤੂੰ ਬਾਦਸ਼ਾਹ ਬਣਿਆ ਏਂ ਤਦ ਤੋਂ ਤੂੰ ਅਨਿਆਂ ਕਰਦਾ ਰਿਹਾ ਏਂ, ਨਿਆਂਕਾਰੀ ਕੋਈ ਕੰਮ ਨਹੀਂ ਤੂੰ ਕੀਤਾ । ਰਲ ਮਿਲ ਕੇ ਤੁਸਾਂ ਮੇਰੇ ਬੇਟੇ ਮਾਰੇ, ਔਰਤਾਂ ਦੀ ਹੱਤਿਆ ਕੀਤੀ, ਸਿੱਖ ਸੰਗਤਾਂ ਦਾ ਕਤਲ ਕੀਤਾ ਗਿਆ, ਸਾਡੇ ਘੋੜੇ ਲੁਟੇ ਗਏ, ਇਹ ਤੇਰਾ ਇਨਸਾਫ਼ ਸੀ ? ਜਦ ਪਰਵਰਦਗਾਰ ਦੀ ਅਦਾਲਤ ਵਿਚ ਤੂੰ ਪੁਜੇਂਗਾ ਤੇ ਉਹ ਤੈਥੋਂ ਪੁਛੇਗਾ ਕਿ ਮੈਂ ਤੇਰਾ ਕੀ ਵਿਗਾੜਿਆ ਸੀ ਤਾਂ ਤੂੰ ਕੀ ਜਵਾਬ ਉਸ ਨੂੰ ਦੇਵੇਂਗਾ ? ਯਾਦ ਰਖ ਹੁਣ ਉਹ ਵਕਤ ਆਇਆ ਕਿ ਆਇਆ । ਤੈਨੂੰ ਜਿਹੜਾ ਇਹ ਗੁਮਾਨ ਹੈ ਕਿ ਤੂੰ ਕੁਰਾਨ ਪੜ੍ਹਨ ਕਰ ਕੇ ਬਖ਼ਸ਼ਿਆ ਜਾਵੇਂਗਾ, ਮੂੰਹ ਜ਼ਬਾਨੀ ਕੁਰਾਨ ਪੜ੍ਹਿਆ ਤਾਂ ਕੀ ਹੋਇਆ, ਅਮਲਾਂ ਬਿਨਾਂ ਨਿਬੇੜਾ ਨਹੀਂ...! ਜੇ ਤੇਰਾ ਇਹ ਗੁਮਾਨ ਹੈ ਕਿ ਤੂੰ ਬੁੱਤ-

ਪ੍ਰਸਤੀ ਦੂਰ ਕੀਤੀ ਹੈ, ਤੇਰਾ ਇਹ ਗੁਮਾਨ ਵੀ ਝੂਠਾ ਹੈ। ਜਦੋਂ ਤੂੰ ਬੁੱਤ ਢਾਹੇ, ਮੰਦਰ ਗਿਰਾਏ ਘਰ ਘਰ ਹੋਰ ਬੁੱਤ ਬਣ ਗਏ।...ਤੂੰ ਖ਼ਬਰਦਾਰ ਹੋ ਜਾ। ਖ਼ਾਲਸੇ ਦਾ ਜਨਮ ਹੋ ਚੁਕਾ ਹੈ। ਤੇਰੇ ਵਰਗੇ ਬੁਤਾਂ ਨੂੰ ਢਾਹੁਣ ਵਾਲਾ ਖ਼ਾਲਸਾ ਪੈਦਾ ਹੋ ਗਿਆ ਹੈ। ਤੈਨੂੰ ਛਡੇਗਾ ਨਹੀਂ।

(ਭਾਈ ਸੇਵਾ ਰਾਮ ਦੀਆਂ ਪਰਚੀਆਂ ਦੇ ਆਧਾਰ ਤੇ)

ਔਰੰਗਜ਼ੇਬ ਨੇ ਇਹ ਚਿੱਠੀ ਪੜ੍ਹੀ ਤੇ ਉਹਨੂੰ ਬੜੀ ਨਦਾਮਤ ਹੋਈ। ਉਸ ਗੁਰੂ ਸਾਹਿਬ ਉਤੇ ਲਾਈਆਂ ਸਾਰੀਆਂ ਪਾਬੰਦੀਆਂ ਹਟਾ ਦਿਤੀਆਂ ਤੇ ਹੁਕਮ ਦਿੱਤਾ ਕਿ ਗੁਰੂ ਸਾਹਿਬ ਤੇ ਉਨ੍ਹਾਂ ਦੇ ਸਿੱਖਾਂ ਨੂੰ ਬਿਲਕੁਲ ਪਰੇਸ਼ਾਨ ਨਾ ਕੀਤਾ ਜਾਏ। ਔਰੰਗਜ਼ੇਬ ਦੀ ਜ਼ਮੀਰ ਉਸ ਨੂੰ ਕਚੋਟਣ ਲਗ ਪਈ ਤੇ ਕਹਿੰਦੇ ਹਨ ਉਸ ਤੋਂ ਬਾਅਦ ਵਧੇਰੇ ਚਿਰ ਬਾਦਸ਼ਾਹ ਜ਼ਿੰਦਾ ਨਹੀਂ ਰਿਹਾ।

ਔਰੰਗਜ਼ੇਬ ਦੇ ਐਲਾਨ ਤੋਂ ਬਾਅਦ ਗੁਰੂ ਸਾਹਿਬ ਤਲਵੰਡੀ ਸਾਬੋ ਆਏ। ਇਸ ਥਾਂ ਨੂੰ ਅਜ ਕਲ੍ਹ ਦਮਦਮਾ ਸਾਹਿਬ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਤਲਵੰਡੀ ਸਾਬੋ ਦਾ ਚੌਧਰੀ ਡੱਲਾ ਗੁਰੂ ਮਹਾਰਾਜ ਦੇ ਦਰਸ਼ਨਾਂ ਲਈ ਆਇਆ। ਡੱਲਾ ਗੁਰੂ ਸਾਹਿਬ ਦੇ ਸ਼ਹਿਜ਼ਾਦਿਆਂ ਦੀ ਸ਼ਹੀਦੀ ਤੇ ਅਫ਼ਸੋਸ ਕਰ ਰਿਹਾ ਸੀ। ਤੇ ਮੁੜ ਮੜ ਕਹਿੰਦਾ — ਤੁਸੀਂ ਮੈਨੂੰ ਯਾਦ ਕੀਤਾ ਹੁੰਦਾ, ਚਾਰ ਸੌ ਜਵਾਨ ਮੇਰੀ ਨਿਜ ਦੀ ਫ਼ੌਜ ਵਿਚ ਹਨ। ਮੈਂ ਉਨ੍ਹਾਂ ਨੂੰ ਤੁਹਾਡੀ ਸੇਵਾ ਵਿਚ ਹਾਜ਼ਰ ਕਰਦਾ। ਹਰ ਕੋਈ ਤੁਹਾਡੇ ਤੇ ਆਪਣੀ ਜਾਨ ਵਾਰ ਦਿੰਦਾ। ਜਦੋਂ ਡੱਲਾ ਇਹ ਸਭ ਕੁਝ ਕਹਿ ਰਿਹਾ ਸੀ ਤਾਂ ਗੁਰੂ ਸਾਹਿਬ ਦਾ ਇਕ ਸ਼ਰਧਾਲੂ ਉਨ੍ਹਾਂ ਲਈ ਇਕ ਨਵੀਂ ਬਣਾਈ ਬੰਦੂਕ ਲੈ ਕੇ ਹਾਜ਼ਰ ਹੋਇਆ। ਗੁਰੂ ਗੋਬਿੰਦ ਸਿੰਘ ਬੰਦੂਕ ਨੂੰ ਫੜ ਕੇ ਵੇਖਣ-ਚਾਖਣ ਲਗ ਪਏ। ਤੇ ਫੇਰ ਉਨ੍ਹਾਂ ਦੇ ਮਨ ਵਿਚ ਪਤਾ ਨਹੀਂ ਕੀ ਆਈ, ਅਚਾਨਕ ਡੱਲੇ ਨੂੰ ਕਹਿਣ ਲਗੇ — "ਡੱਲਿਆ, ਜ਼ਰਾ ਆਪਣੇ ਜਵਾਨਾਂ ਵਿਚੋਂ ਕਿਸੇ ਇਕ ਨੂੰ ਬੁਲਾਣਾ, ਮੈਂ ਇਸ ਬੰਦੂਕ ਦਾ ਨਿਸ਼ਾਨਾ ਵੇਖਣਾ ਚਾਹੁੰਦਾ ਹਾਂ।" ਡੱਲੇ ਨੂੰ ਆਪਣੇ ਕੰਨਾਂ ਤੇ ਇਤਬਾਰ ਨਹੀਂ ਆ ਰਿਹਾ ਸੀ। ਉਹਦੇ ਹੱਥ ਪੈਰ ਫੁਲਣ ਲਗ ਪਏ। ਆਖ਼ਰ ਹਾਰ ਕੇ ਉਹ ਆਪਣੇ ਜਵਾਨਾਂ ਵਲ ਗਿਆ ਪਰ ਉਨ੍ਹਾਂ ਵਿਚੋਂ ਕੋਈ ਵੀ ਉਹਦੀ ਗੱਲ ਸੁਣਨ ਲਈ ਤਿਆਰ ਨਹੀਂ ਸੀ। ਇਸ ਤਰ੍ਹਾਂ ਬੰਦੂਕ ਦਾ ਨਿਸ਼ਾਨਾ ਬਣਨ ਲਈ ਕੌਣ ਰਾਜ਼ੀ ਹੁੰਦਾ? ਡੱਲਾ ਆਪਣਾ ਜਿਹਾ ਮੂੰਹ ਲਿਆ ਮੁੜ ਆਇਆ। ਸ਼ਰਮਿੰਦਗੀ ਨਾਲ ਉਹਦਾ ਸਿਰ ਨਹੀਂ ਚੁਕਿਆ ਜਾ ਰਿਹਾ ਸੀ।

ਜਦੋਂ ਗੁਰੂ ਜੀ ਨੇ ਇਹ ਵੇਖਿਆ ਤਾਂ ਆਪਣੇ ਸੇਵਾਦਾਰ ਨੂੰ ਕਿਹਾ ਕਿ ਸਾਹਮਣੇ ਸਾਫ਼ਾ ਬੰਨ੍ਹ ਰਹੇ ਨੌਜਵਾਨਾਂ ਵਿਚੋਂ ਕਿਸੇ ਨੂੰ ਜਾ ਕੇ ਕਹੋ, ਗੁਰੂ ਸਾਹਿਬ ਨੂੰ ਆਪਣੀ ਬੰਦੂਕ ਦਾ ਨਿਸ਼ਾਨਾ ਅਜ਼ਮਾਣ ਲਈ ਇਕ ਨਫ਼ਰ ਦੀ ਲੋੜ ਏ। ਗੁਰੂ ਦੇ ਸਿਖਾਂ ਨੇ ਜਦ ਇਹ ਸੁਣਿਆ ਤਾਂ ਦੋਵੇਂ ਨੱਠੇ ਹੋਏ ਆਏ। ਹਰ ਕੋਈ ਕਹੇ ਇਹ ਇੱਜ਼ਤ ਉਹਨੂੰ

ਬਖ਼ਸ਼ੀ ਜਾਏ । ਉਹ ਦੋਵੇਂ ਭਰਾ ਸਨ । ਵੱਡਾ ਕਹਿੰਦਾ ਕਿਉਂਕਿ ਉਹ ਵੱਡਾ ਸੀ, ਉਹਦਾ ਅਧਿਕਾਰ ਪਹਿਲੇ ਸੀ ਕਿ ਆਪਣੇ ਗੁਰੂ ਲਈ ਕੁਰਬਾਨ ਹੋਵੇ । ਨਿੱਕਾ ਕਹਿੰਦਾ ਮੈਂ ਛੋਟਾ ਸਹੀ, ਪਰ ਆਪਣੇ ਪਿਤਾ ਦੀ ਬਖ਼ਸ਼ਿਸ਼ ਵਿਚ ਮੇਰਾ ਵੀ ਤੇ ਹਿੱਸਾ ਹੋਣਾ ਚਾਹੀਦਾ ਹੈ ।

ਡੱਲਾ ਇਸ ਤਰ੍ਹਾਂ ਦਾ ਸਿਦਕ ਵੇਖ ਕੇ ਅਚੰਭਾ ਰਹਿ ਗਿਆ । ਗੁਰੂ ਜੀ ਨੇ ਉਹਨੂੰ ਦਸਿਆ, ਇਹ ਅੰਮ੍ਰਿਤ ਦਾ ਚਮਤਕਾਰ ਸੀ । ਅੰਮ੍ਰਿਤ ਦਾ ਪਾਨ ਕਰ ਕੇ ਚਿੜੀਆਂ ਬਾਜ਼ਾਂ ਨਾਲ ਲੜਨ ਲਗ ਪੈਂਦੀਆਂ ਨੇ ।

ਦਮਦਮਾ ਸਾਹਿਬ ਵਿਚ ਹੀ ਗੁਰੂ ਮਹਾਰਾਜ ਦੀ ਮਹਿਲ ਮਾਤਾ ਸੁੰਦਰੀ ਜੀ ਭਾਈ ਮਨੀ ਸਿੰਘ ਜੀ ਦੇ ਨਾਲ ਗੁਰੂ ਸਾਹਿਬ ਨੂੰ ਆਣ ਮਿਲੇ । ਮੁਗ਼ਲਾਂ ਨਾਲ ਲੜਾਈ ਵਿਚ ਉਹ ਵਿਛੜ ਗਏ ਸਨ । ਆਉਂਦਿਆਂ ਸਾਰ ਪਹਿਲੀ ਗੱਲ ਉਨ੍ਹਾਂ ਵਿਚ ਦੀ ਮਾਂ ਨੇ ਤੜਠ ਕੇ ਆਪਣੇ ਸਿਰਤਾਜ ਤੋਂ ਪੁਛਿਆ — ਮੇਰੇ ਚਾਰੇ ਲਾਲ ਕਿਥੇ ਹਨ ?

ਕਹਿੰਦੇ ਹਨ ਗੁਰੂ ਗੋਬਿੰਦ ਸਿੰਘ ਜੀ ਨੇ ਸਾਹਮਣੇ ਬੈਠੀ ਸਾਧ-ਸੰਗਤ ਵਲ ਇਸ਼ਾਰਾ ਕਰ ਕੇ ਕਿਹਾ — ਇਹ ਸਾਰੇ ਤੇਰੇ ਹੀ ਬੇਟੇ ਹਨ । ਸ਼ਹੀਦ ਹੋਏ ਬੱਚਿਆਂ ਲਈ ਅਫ਼ਸੋਸ ਕਰਨਾ ਠੀਕ ਨਹੀਂ ।

ਅਸ ਬੀਰਨ ਕੀ ਜਨਨੀ ਜੋਇ
ਸੋਕ ਕਰਨ ਕੇ ਉਚਿਤ ਨ ਸੋਇ ॥

ਦਮਦਮਾ ਸਾਹਿਬ ਵਿਖੇ ਹੀ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਨੂੰ ਮੁੜ ਲਿਖ-ਵਾਇਆ । ਇੰਜ ਕਰਦੇ ਹੋਏ ਉਨ੍ਹਾਂ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵੀ ਬੀੜ ਵਿਚ ਸ਼ਾਮਲ ਕੀਤੀ । ਪਰ ਗੁਰੂ ਗੋਬਿੰਦ ਸਿੰਘ ਜੀ ਦੀ ਇਨਕਸਾਰੀ, ਉਨ੍ਹਾਂ ਆਪਣੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਸ਼ਾਮਲ ਕੀਤਾ ।

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਮੁਗ਼ਲ ਤਖ਼ਤ ਲਈ ਹਮੇਸ਼ਾ ਵਾਂਗ ਲੈ-ਦੇ ਹੋਣ ਲਗ ਪਈ । ਔਰੰਗਜ਼ੇਬ ਦਾ ਸਭ ਤੋਂ ਵੱਡਾ ਪੁੱਤਰ ਬਹਾਦਰਸ਼ਾਹ ਪਿਸ਼ਾਵਰ ਵਿਚ ਸੀ, ਇਸ ਲਈ ਉਹਦਾ ਛੋਟਾ ਭਰਾ ਆਜ਼ਮ ਤਖ਼ਤ ਸੰਭਾਲ ਕੇ ਬੈਠ ਗਿਆ । ਬਹਾਦਰ ਸ਼ਾਹ ਨੇ ਗੁਰੂ ਮਹਾਰਾਜ ਦੀ ਮਦਦ ਮੰਗੀ । ਕਿਉਂਕਿ ਉਹ ਵਡਾ ਪੁੱਤਰ ਸੀ, ਤਖ਼ਤ ਤੇ ਉਹਦਾ ਹੱਕ ਬਣਦਾ ਸੀ, ਇਸ ਲਈ ਗੁਰੂ ਜੀ ਉਹਦੀ ਮਦਦ ਕਰਨ ਲਈ ਤਿਆਰ ਹੋ ਗਏ । ਉਹ ਇਹ ਵੀ ਨਹੀਂ ਚਾਹੁੰਦੇ ਸਨ ਕਿ ਆਪਣੇ ਪਿਤਾ ਵਾਂਗ ਬਹਾਦਰਸ਼ਾਹ ਵੀ ਗੁਮਰਾਹ ਹੋ ਜਾਏ । ਗੁਰੂ ਸਾਹਿਬ ਨੇ ਆਪਣੀ ਸੈਨਾ ਦੀ ਇਕ ਟੁਕੜੀ ਬਹਾਦਰ ਸ਼ਾਹ ਨਾਲ ਭੇਜੀ ਤੇ ਉਹ ਤਖ਼ਤ ਤੇ ਕਾਬਜ਼ ਹੋਣ ਵਿਚ ਕਾਮਯਾਬ ਹੋ ਗਿਆ । ਬਹਾਦਰ

ਸ਼ਾਹ ਨੇ ਅਪਣੀ ਤਾਜਪੋਸ਼ੀ ਦੇ ਜਸ਼ਨਾਂ ਵਿਚ ਗੁਰੂ ਸਾਹਿਬ ਨੂੰ ਮਦਊ ਕੀਤਾ ਤੇ ਉਨ੍ਹਾਂ ਨੂੰ ਖ਼ਿਲਅਤ ਤੇ ਹੋਰ ਕਈ ਸੁਗ਼ਾਤਾਂ ਪੇਸ਼ ਕੀਤੀਆਂ।

ਹੁਣ ਮੁਗ਼ਲ ਹੁਕਮਰਾਨ ਤੇ ਗੁਰੂ ਸਾਹਿਬ ਇਤਨੇ ਗੂੜ੍ਹੇ ਮਿੱਤਰ ਬਣ ਗਏ ਕਿ ਜਦੋਂ ਬਹਾਦਰਸ਼ਾਹ ਦੱਖਣ ਦੇ ਦੌਰੇ ਤੇ ਨਿਕਲਿਆ, ਉਸ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਆਪਣੇ ਨਾਲ ਚਲਣ ਲਈ ਮਨਾ ਲਿਆ। ਇਹ ਸੱਚ ਦੀ ਝੂਠ ਤੇ, ਭਰਾਵਲੀ ਤੇ ਸਦ-ਭਾਵਨਾ ਦੀ ਤਅੱਸਬ ਤੇ ਮਜ਼ੁਬੀ ਕੱਟੜਪਣ ਤੇ ਜਿੱਤ ਸੀ।

# V

## ਗੁਰੂ ਗ੍ਰੰਥ ਸਾਹਿਬ

ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਤੇ ਫਿਰ ਉਨ੍ਹਾਂ ਦੀ ਸਥਾਪਨਾ ਦ੍ਰਿਸ਼ਟੀ ਦੀ ਵਿਸ਼ਾਲਤਾ ਦੀ, ਭਰਾਵਲੀ ਦੀ, ਸਦਭਾਵਨਾ ਦੀ ਤੇ ਫਿਰਕੂ ਮੇਲ-ਜੋਲ ਦੀ ਇਕ ਅਦੁੱਤੀ ਕਹਾਣੀ ਹੈ।

ਗੁਰੂ ਨਾਨਕ ਕਹਿੰਦੇ ਹਨ :

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨ ਵੇ ਲਾਲੋ ॥

ਗੁਰੂ ਮਹਾਰਾਜ ਕੇਵਲ ਇਕ ਸਾਧਨ ਹਨ। ਬਾਣੀ ਰੱਬੀ ਹੈ। ਤੇ ਰੱਬੀ ਜੋਤ ਗੁਰੂ ਨਾਨਕ ਤੋਂ ਉਨ੍ਹਾਂ ਦੇ ਬਾਅਦ ਗੁਰਗੱਦੀ ਤੇ ਬਿਰਾਜਮਾਨ ਨੌਂ ਗੁਰੂਆਂ ਵਿਚੋਂ ਵਿਚਰਦੀ ਹੋਈ ਹੁਣ ਗੁਰੂ ਗ੍ਰੰਥ ਸਾਹਿਬ ਵਿਚ ਹਮੇਸ਼ਾ ਹਮੇਸ਼ਾ ਲਈ ਸਥੂਲ, ਸ਼ਬਦ ਦਾ ਰੂਪ ਧਾਰਨ ਕਰਕੇ ਸਥਾਪਿਤ ਹੋ ਗਈ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਸੀ :

ਆਗਿਆ ਭਈ ਅਕਾਲ ਕੀ
ਤਬੀ ਚਲਾਇਓ ਪੰਥ ॥
ਸਭ ਸਿਖਨ ਕੋ ਹੁਕਮ ਹੈ
ਗੁਰੂ ਮਾਨਿਉਂ ਗ੍ਰੰਥ ॥

ਇੰਜ ਸ਼ਬਦ ਗੁਰੂ ਬਣ ਗਿਆ। ਸਿੱਖ ਪੰਥ ਦੀ ਅਗਵਾਈ ਗੁਰੂ ਗ੍ਰੰਥ ਸਾਹਿਬ ਨੂੰ ਸੌਂਪੀ ਗਈ। ਗੁਰੂ ਗੋਬਿੰਦ ਸਿੰਘ ਜੀ ਨੇ ਸਾਫ਼ ਸਾਫ਼ ਸ਼ਬਦਾਂ ਵਿਚ ਕਿਹਾ ਕਿ ਜੋ ਰੱਬ ਨੂੰ ਪਾਣਾ ਚਾਹੁੰਦੇ ਹਨ ਉਹ ਉਸ ਨੂੰ ਗੁਰਬਾਣੀ ਵਿਚ ਪਾਣਗੇ।

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਤੋਂ ਬਾਅਦ ਸਾਖਿਆਤ ਜਾਗਦੀ ਜੋਤ ਗੁਰੂ ਦੀ ਪਰੰਪਰਾ ਖ਼ਤਮ ਕਰਕੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਥਾਪਿਤ ਕੀਤਾ ਗਿਆ। ਜਿਨ੍ਹਾਂ ਨੂੰ ਗੁਰੂ ਦੀ ਮਿਹਰ ਤੇ ਬਖ਼ਸ਼ਿਸ਼ ਦੀ ਲੋੜ ਹੋਵੇ ਉਹ ਗੁਰੂ ਗ੍ਰੰਥ ਸਾਹਿਬ ਵਿਚ ਇਹਨੂੰ ਪਾ ਸਕਦੇ ਹਨ।

ਸਿੱਖ ਪੰਥ ਗੁਰੂ ਗ੍ਰੰਥ ਸਾਹਿਬ ਨੂੰ ਉਹੀ ਸਤਿਕਾਰ ਤੇ ਆਦਰ ਦਿੰਦਾ ਹੈ ਜਿਹੜਾ ਜਾਗਦੀ ਜੋਤ, ਸਾਖਿਆਤ ਗੁਰੂ ਸਾਹਿਬਾਨ ਨੂੰ ਦਿਤਾ ਜਾਂਦਾ ਰਿਹਾ ਹੈ। ਹਰ ਸਿੱਖ ਨਿਤਨੇਮ ਨਾਲ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਸਿਰ ਨਿਵਾਂਦਾ ਹੈ, ਭੇਟਾ ਚਾੜ੍ਹਦਾ ਹੈ ਤੇ ਫੇਰ ਗੁਰਬਾਣੀ ਦਾ ਪਾਠ ਸੁਣ ਕੇ, ਕੀਰਤਨ ਕਰਕੇ ਆਪਣਾ ਲੋਕ-ਪ੍ਰਲੋਕ ਸੰਵਾਰਦਾ ਹੈ।

ਤੇ ਸਭ ਤੋਂ ਅਹਿਮ ਗੱਲ ਇਹ ਵੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰਬਾਣੀ ਕੇਵਲ ਸਿੱਖ ਗੁਰੂ ਸਾਹਿਬਾਨ ਦੀ ਉਚਾਰਣ ਕੀਤੀ ਹੋਈ ਨਹੀਂ, ਇਸ ਵਿਚ ਉਨ੍ਹਾਂ ਤੋਂ ਛੁਟ ੩੬ ਹੋਰ ਮਹਾਂਪੁਰਸ਼ਾਂ ਦੀ ਬਾਣੀ ਵੀ ਹੈ, ਜਿਹੜੇ ਵਖੋ ਵੱਖ ਧਰਮਾਂ ਦੇ ਜਾਤਾਂ ਦੇ, ਸੂਬਿਆਂ ਦੇ ਤੇ ਕਸਬਾਂ ਦੇ ਸਨ। ਇਨ੍ਹਾਂ ਵਿਚ ਬੰਗਾਲ ਦੇ ਜੈ ਦੇਵ ਹਨ, ਅਵਧ ਦੇ ਗੁਰਦਾਸ ਹਨ, ਮਹਾਰਾਸ਼ਟਰ ਦੇ ਨਾਮਦੇਵ, ਤ੍ਰਿਲੋਚਨ ਤੇ ਪਰਮਾਨੰਦ ਹਨ। ਇੰਜ ਹੀ ਉੱਤਰ ਪ੍ਰਦੇਸ਼ ਦੇ ਬੇਣੀ, ਰਾਮਾਨੰਦ, ਪੀਪਾ, ਸੈਣ, ਕਬੀਰ, ਰਵੀਦਾਸ ਤੇ ਭੀਖਣ ਹਨ। ਰਾਜਸਥਾਨ ਦੇ ਧੰਨਾ ਤੇ ਪੰਜਾਬ ਵਿਚੋਂ ਮੁਲਤਾਨ ਦੇ ਫ਼ਰੀਦ। ਇਹੀ ਨਹੀਂ, ਇਨ੍ਹਾਂ ਵਿਚੋਂ ਕੁਝ ਤਾਂ ਅਖੌਤੀ ਨੀਚ ਤੋਂ ਨੀਚ ਜਾਤਾਂ ਦੇ ਸਨ। ਕਬੀਰ ਜੁਲਾਹਾ ਸੀ। ਸਧਨਾ ਕਸਾਈ ਸੀ। ਨਾਮਦੇਵ ਛੀਂਬਾ ਸੀ। ਸੈਣ ਨਾਈ ਸੀ। ਰਵੀਦਾਸ ਚਮਾਰ ਸੀ। ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਨੇ ਕਿਸੇ ਮਜ਼੍ਹਬੀ ਜਾਂ ਜਾਤਪਾਤ ਦੇ ਵਿਤਕਰੇ ਨੂੰ ਆਪਣੇ ਨੇੜੇ ਨਹੀਂ ਲਗਣ ਦਿੱਤਾ। ਧੰਨਾ, ਜੱਟ ਸੀ। ਪੀਪਾ ਰਾਜਾ ਸੀ। ਫ਼ਰੀਦ ਮੁਸਲਮਾਨ ਸੂਫ਼ੀ ਤੇ ਭੀਖਣ ਇਸਲਾਮ ਦਾ ਮਸ਼ਹੂਰ ਦਾਨਸ਼ਵਰ। ਇੰਜ ਹੀ ਰਵਿਦਾਸ ਹਿੰਦੂ ਸੰਤ ਤੇ ਕਵੀ ਸੀ।

ਸੋ ਜਦੋਂ ਕੋਈ ਸਿੱਖ ਗੁਰੂ ਗ੍ਰੰਥ ਦੇ ਸਾਹਮਣੇ ਸਿਰ ਨਿਵਾਂਦਾ ਹੈ ਉਹ ਉਹੀ ਆਦਰ ਮੁਸਲਮਾਨ ਸੂਫ਼ੀ ਫ਼ਰੀਦ ਜਾਂ ਕ੍ਰਿਸ਼ਨ ਦੇ ਹਿੰਦੂ ਭਗਤ ਜੈ ਦੇਵ ਨੂੰ ਦਿੰਦਾ ਹੈ, ਜਿਹੜਾ ਗੁਰੂ ਨਾਨਕ ਜਾਂ ਸ੍ਰੀ ਗੁਰੂ ਗੰਥ ਸਾਹਿਬ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਨੂੰ ਦੇ ਰਿਹਾ ਹੁੰਦਾ ਹੈ।

ਤਾਂ ਵੀ ਗੁਰੂ ਘਰ ਦੇ ਕੁਝ ਨਿੰਦਕਾਂ ਨੇ ਅਕਬਰ ਬਾਦਸ਼ਾਹ ਨੂੰ ਜਾ ਸ਼ਕਾਇਤ ਕੀਤੀ ਕਿ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਦਾ ਸੰਪਾਦਨ ਗੁਰੂ ਅਰਜਨ ਦੇਵ ਜੀ ਨੇ ਕੀਤਾ ਸੀ, ਮੁਸਲਮਾਨਾਂ ਤੇ ਹਿੰਦੂਆਂ ਦੇ ਵਿਰੁਧ ਬਾਣੀ ਦਰਜ ਸੀ। ਉਨ੍ਹਾਂ ਦਿਨਾਂ ਵਿਚ ਅਕਬਰ ਪੰਜਾਬ ਦਾ ਦੌਰਾ ਕਰ ਰਿਹਾ ਸੀ। ਬਾਦਸ਼ਾਹ ਨੇ ਗੁਰੂ ਮਹਾਰਾਜ ਨੂੰ ਗੁਰੂ ਗ੍ਰੰਥ ਸਾਹਿਬ ਨੂੰ ਨਾਲ ਲੈ ਕੇ ਮਿਲਣ ਲਈ ਫੁਰਮਾਨ ਭੇਜਿਆ। ਗੁਰੂ ਸਾਹਿਬ ਨੇ ਆਪ ਜਾਣ ਦੀ ਤਾਂ ਲੋੜ ਨਾ ਸਮਝੀ ਪਰ ਆਪਣੇ ਦੋ ਵਿਸ਼ਵਾਸ਼ਪਾਤਰ ਸਿੱਖਾਂ ਦੇ ਨਾਲ ਗੁਰੂ ਗ੍ਰੰਥ ਸਾਹਿਬ ਦੀ ਬੀੜ ਬਾਦਸ਼ਾਹ ਵਲ ਘਲੀ। ਬਾਦਸ਼ਾਹ ਅਕਬਰ ਨੇ ਗੁਰੂ ਗ੍ਰੰਥ ਸਾਹਿਬ ਵਿਚੋਂ ਕੋਈ ਇਕ ਸ਼ਬਦ ਪੜ੍ਹਨ ਲਈ ਹੁਕਮ ਦਿੱਤਾ। ਇਹ

ਸ਼ਬਦ ਗੁਰੂ ਅਰਜਨ ਦੇਵ ਜੀ ਦੀ ਆਪਣੀ ਬਾਣੀ ਵਿਚੋਂ ਸੀ :

ਤਿਲੰਗ ਮਹਲਾ ੫ ਘਰ ੧

ੴ ਸਤਿਗੁਰ ਪ੍ਰਸਾਦਿ ॥ ਖਾਕ ਨੂਰ ਕਰਦੰ ਆਲਮ ਦੁਨਿਆਇ ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥
ਬੰਦੇ ਚਸਮ ਦੀਦੰ ਫਨਾਇ ॥ ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥੨॥
ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥
ਜਬ ਅਜਰਾਈਲ ਬਸਤਨੀ ਤਬ ਚਿ ਕਾਰੇ ਬਿਦਾਹਿ ॥
ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥
ਬੁਗੋ ਨਾਨਕ ਅਰਦਾਸ ਪੇਸ਼ ਦਰਵੇਸ ਬੰਦਾਹ ॥੪॥

ਬਾਦਸ਼ਾਹ ਨੇ ਸ਼ਬਦ ਦਾ ਪਾਠ ਸੁਣਿਆ ਤੇ ਉਸ ਦੀਆਂ ਅੱਖਾਂ ਖੁਲ੍ਹੀਆਂ ਦੀਆਂ ਖੁਲ੍ਹੀਆਂ ਰਹਿ ਗਈਆਂ। "ਇਸ ਵਿਚ ਤਾਂ ਕੋਈ ਇਤਰਾਜ਼ ਦੀ ਗੱਲ ਨਹੀਂ," ਅਕਬਰ ਨੇ ਕਿਹਾ। ਇਹ ਸੁਣ ਕੇ ਨਿੰਦਕ ਕਹਿਣ ਲਗੇ ਕਿ ਪੜ੍ਹਨ ਵਾਲੇ ਨੇ ਜਾਣ ਬੁਝ ਕੇ ਅਜਿਹਾ ਸ਼ਬਦ ਪੜ੍ਹਿਆ ਸੀ, ਜਿਸ ਵਿਚ ਇਤਰਾਜ਼ ਦੀ ਕੋਈ ਗੱਲ ਨਹੀਂ ਸੀ। ਹੁਣ ਸ਼ਹਿਨਸ਼ਾਹ ਨੇ ਆਪ ਇਕ ਸ਼ਬਦ ਵਲ ਇਸ਼ਾਰਾ ਕੀਤਾ ਤੇ ਉਸ ਨੂੰ ਪੜ੍ਹ ਕੇ ਸੁਨਾਉਣ ਲਈ ਫ਼ੁਰਮਾਇਆ। ਇਸ ਸ਼ਬਦ ਵਿਚ ਵੀ ਅਕਾਲ ਪੁਰਖ ਦੀ ਕੇਵਲ ਉਸਤਤ ਸੀ; ਇਸ ਵਿਚ ਵੀ ਕੋਈ ਅਜਿਹੀ ਗੱਲ ਨਹੀਂ ਸੀ ਜਿਸ ਤੇ ਕੋਈ ਕਿੰਤੂ ਕਰ ਸਕੇ। ਇਹ ਵੇਖ ਕੇ ਨਿੰਦਕ ਕਹਿਣ ਲਗੇ, ਕਿਉਂਕਿ ਉਨ੍ਹਾਂ ਵਿਚ ਕਿਸੇ ਨੂੰ ਵੀ ਗੁਰਮੁਖੀ ਲਿਪੀ ਦਾ ਗਿਆਨ ਨਹੀਂ ਸੀ, ਗੁਰਬਾਣੀ ਵਿਚੋਂ ਸ਼ਬਦ ਪੜ੍ਹਨ ਵਾਲਾ ਆਪਣੇ ਮਨ ਤੋਂ ਕੰਠ ਕੀਤੇ ਸ਼ਬਦ ਪੜ੍ਹ ਰਿਹਾ ਸੀ। ਇਹ ਸੁਣ ਕੇ ਅਕਬਰ ਨੇ ਸ਼ਹਿਰ ਵਿਚੋਂ ਸਾਹਿਬ ਦਿਆਲ ਨਾਂ ਦੇ ਇਕ ਵਿਅਕਤੀ ਨੂੰ ਬੁਲਾਇਆ ਤੇ ਆਪ ਦਸੇ ਇਕ ਸ਼ਬਦ ਨੂੰ ਪੜ੍ਹਨ ਲਈ ਕਿਹਾ। ਜਿਹੜਾ ਸ਼ਬਦ ਹੁਣ ਪੜ੍ਹਿਆ ਗਿਆ, ਉਹ ਇਹ ਸੀ :

ਸੂਹੀ ਮਹਲਾ ੫

ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥
ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰ ਬਿਰੋਲੈ ਖਪਿ ਖਪਿ ਮਰਤਾ ॥ ਰਹਾਉ ॥
ਜਿਸ ਪਾਹਣ ਕਉ ਠਾਕੁਰੁ ਕਹਿਤਾ ॥ ਉਹ ਪਾਹਣੁ ਲੈ ਉਸ ਕਉ ਡੁਬਤਾ ॥੨॥
ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨਾ ਪਾਰ ਗਿਰਾਮੀ ॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥ ਜਲ ਥਲ ਮਹੀਅਲਿ ਪੂਰਨ ਬਿਧਾਤਾ ॥

ਸ਼ਬਦ ਸੁਣ ਕੇ ਬਾਦਸ਼ਾਹ ਝੂਮ ਉਠਿਆ। ਅਕਬਰ ਕਹਿਣ ਲਗਾ — ਇਹ

ਬਾਣੀ ਤਾਂ ਇਹਤਰਾਮ ਦੇ ਲਾਇਕ ਹੈ। ਉਸ ਨੇ ੫੧ ਸੋਨੇ ਦੀਆਂ ਮੋਹਰਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਚੜ੍ਹਾਵਾ ਚੜ੍ਹਾਇਆ ਤੇ ਗੁਰੂ ਅਰਜਨ ਦੇਵ ਜੀ ਨੂੰ ਇਸ ਤਰ੍ਹਾਂ ਦੇ ਮਹਾਨ ਗ੍ਰੰਥ ਦੇ ਸੰਪਾਦਨ ਲਈ ਮੁਬਾਰਕ ਭੇਜੀ ਤੇ ਵਾਅਦਾ ਕੀਤਾ ਕਿ ਉਹ ਆਪ ਅੰਮ੍ਰਿਤਸਰ ਹਾਜ਼ਰ ਹੋ ਕੇ ਨਿਆਜ਼ ਹਾਸਿਲ ਕਰੇਗਾ। ਤੇ ਅਕਬਰ ਆਪਣੇ ਵਾਅਦੇ ਨੂੰ ਭੁਲਿਆ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੀ ਕਹਾਣੀ ਆਪਣੇ ਆਪ ਵਿਚ ਬੜੀ ਵਿਚਿਤਰ ਹੈ। ਇਸ ਦਾ ਕਾਰਨ ਇਕ ਘਰੋਗੀ ਬਦਮਜ਼ਗੀ ਸੀ। ਗੁਰੂ ਨਾਨਕ ਤੋਂ ਬਾਅਦ ਗੁਰੂ ਅੰਗਦ ਜੀ ਗੁਰਗੱਦੀ ਤੇ ਬੈਠੇ। ਉਹ ਗੁਰੂ ਸਾਹਿਬ ਦੇ ਸ਼ਰਧਾਲੂ ਸਨ। ਨਾਹੀ ਬੇਟੇ ਸਨ, ਨਾ ਹੀ ਹੋਰ ਕੋਈ ਰਿਸ਼ਤੇਦਾਰ। ਇੰਜ ਹੀ ਤੀਜੇ ਗੁਰੂ ਮਹਾਰਾਜ ਗੁਰੂ ਅਮਰਦਾਸ ਵੀ ਗੁਰੂ ਅੰਗਦ ਜੀ ਦੇ ਸਿੱਖ ਸਨ, ਗੁਰੂ ਸਾਹਿਬ ਨਾਲ ਉਨ੍ਹਾਂ ਦਾ ਕੋਈ ਦੁਨਿਆਵੀ ਨਾਤਾ ਨਹੀਂ ਸੀ। ਇੰਜ ਹੀ ਗੁਰੂ ਅਮਰਦਾਸ ਜੀ ਨੇ ਆਪਣੇ ਤੋਂ ਬਾਅਦ ਗੁਰਗੱਦੀ ਆਪਣੇ ਬੇਟਿਆਂ ਮੋਹਨ ਤੇ ਮੋਹਰੀ ਨੂੰ ਨਾ ਬਖ਼ਸ਼ ਕੇ ਗੁਰੂ ਰਾਮਦਾਸ ਨੂੰ ਨਿਵਾਜਿਆ।

ਗੁਰੂ ਅਰਜਨ ਦੇਵ ਬੇਸ਼ਕ ਗੁਰੂ ਰਾਮਦਾਸ ਜੀ ਦੇ ਸਾਹਿਬਜ਼ਾਦੇ ਸਨ ਪਰ ਉਹ ਉਨ੍ਹਾਂ ਦੇ ਸਭ ਤੋਂ ਵੱਡੇ ਸਾਹਿਬਜ਼ਾਦੇ ਨਹੀਂ ਸਨ, ਜਿਸ ਨੇ ਆਪਣੀਆਂ ਨਜ਼ਰਾਂ ਗੁਰਗੱਦੀ ਤੇ ਲਾਈਆਂ ਹੋਈਆਂ ਸਨ। ਇਹ ਵੇਖ ਕੇ ਕਿ ਉਹਦਾ ਹੱਕ ਮਾਰ ਕੇ ਗੁਰਗੱਦੀ ਉਹਦੇ ਛੋਟੇ ਭਰਾ, ਗੁਰੂ ਅਰਜਨ ਦੇਵ ਜੀ ਨੂੰ ਬਖ਼ਸ਼ੀ ਗਈ ਹੈ, ਪ੍ਰਿਥੀ ਚੰਦ ਨੇ ਆਪਣੇ-ਆਪ ਨੂੰ ਗੁਰੂ ਸਦਵਾਣਾ ਸ਼ੁਰੂ ਕਰ ਦਿਤਾ। ਉਸੇ ਹੀ ਅਕਬਰ ਨੂੰ ਜਾ ਕੇ ਸ਼ਕਾਇਤ ਕੀਤੀ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਤਰਾਜ਼ ਯੋਗ ਬਾਣੀ ਦਰਜ ਹੈ। ਇਹੀ ਨਹੀਂ ਪ੍ਰਿਥੀ ਚੰਦ ਨੇ ਆਪ ਤੁਕਬੰਦੀ ਕਰਨੀ ਸ਼ੁਰੂ ਕਰ ਦਿਤੀ ਤੇ ਗੁਰਬਾਣੀ ਕਹਿ ਕੇ ਉਹਨੂੰ ਸਿੱਖ ਸੰਗਤਾਂ ਵਿਚ ਪ੍ਰਚੱਲਤ ਕਰਨਾ ਸ਼ੁਰੂ ਕਰ ਦਿਤਾ। ਇੰਜ ਤਾਂ ਸਿੱਖ ਸੰਪ੍ਰਦਾਇ ਦਾ ਖ਼ਾਤਮਾ ਹੋ ਜਾਵੇਗਾ। ਸ਼ਰਧਾਲੂਆਂ ਕੋਲ ਹਰ ਤਰ੍ਹਾਂ ਦੀ ਅਪਰਮਾਣਿਤ ਬਾਣੀ ਪੁਜ ਜਾਵੇਗੀ। ਤੇ ਫ਼ੈਸਲਾ ਹੋਇਆ ਕਿ ਉਨ੍ਹਾਂ ਦੀ ਆਪਣੀ ਤੇ ਉਨ੍ਹਾਂ ਤੋਂ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਨੂੰ ਇਕੱਠਾ ਕਰਕੇ ਇਕ ਸੈਂਚੀ ਵਿਚ ਦਰਜ ਕਰ ਦਿਤਾ ਜਾਏ ਤਾਂ ਜੋ ਉਨ੍ਹਾਂ ਵਿਚ ਕੋਈ ਮਿਲਾਵਟ ਨਾ ਹੋ ਸਕੇ।

ਕਿਹਾ ਜਾਂਦਾ ਹੈ ਕਿ ਇਕ ਵਾਰ ਗੁਰੂ ਅਰਜਨ ਦੇਵ ਜੀ ਨੇ ਇਸ ਤਰ੍ਹਾਂ ਦਾ ਫ਼ੈਸਲਾ ਕੀਤਾ ਤੇ ਉਨ੍ਹਾਂ ਬੜੇ ਮਾਕੂਲ ਢੰਗ ਨਾਲ ਇਸ ਸਾਰੀ ਯੋਜਨਾ ਦੀ ਵਿਉਂਤ ਬਣਾਈ ਤੇ ਇਸ ਨੂੰ ਸਿਰੇ ਚਾੜ੍ਹਿਆ। ਗੁਰੂ ਅਰਜਨ ਦੇਵ ਜੀ ਤੋਂ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਪੋਥੀਆਂ ਵਿਚ ਬੇਸ਼ੱਕ ਦਰਜ ਸੀ ਤਾਂ ਵੀ ਗੁਰੂ ਅਰਜਨ ਦੇਵ

ਜੀ ਨੇ ਆਪਣੇ ਸਿੱਖਾਂ ਨੂੰ, ਜਿਥੇ ਜਿਥੇ ਵੀ ਗੁਰੂ ਸਾਹਿਬ ਪਧਾਰਦੇ ਰਹੇ ਜਾਂ ਜਿਥੇ ਕਿਥੇ ਵੀ ਉਨ੍ਹਾਂ ਦੇ ਸ਼ਰਧਾਲੂ ਸਨ, ਭੇਜਿਆ ਤਾਂ ਜੋ ਗੁਰੂ ਮਹਾਰਾਜ ਦੀ ਸ਼ੁਧ ਬਾਣੀ ਨੂੰ ਇਕੱਠਾ ਕੀਤਾ ਜਾਏ। ਇਕ ਸਿੱਖ ਸ੍ਰੀ ਲੰਕਾ ਵੀ ਗਿਆ ਦਸੀਂਦਾ ਹੈ। ਜਦੋਂ ਇਹ ਪਤਾ ਲਗਾ ਕਿ ਗੁਰੂ ਰਾਮਦਾਸ ਜੀ ਦਾ ਸਭ ਤੋਂ ਵੱਡਾ ਪੁੱਤਰ ਮੋਹਨ ਆਪਣੇ ਪਿਤਾ ਦੀ ਬਾਣੀ ਇਸ ਪ੍ਰਯੋਜਨ ਲਈ ਨਹੀਂ ਦੇ ਰਿਹਾ ਸੀ, ਤਾਂ ਗੁਰੂ ਅਰਜਨ ਆਪ ਗੋਇੰਦਵਾਲ ਉਸ ਦੇ ਗ੍ਰਿਹ ਵਿਖੇ ਹਾਜ਼ਰ ਹੋਏ ਤੇ ਉਹਨੂੰ ਇਸ ਮਹਾਨ ਕਾਰਜ ਵਿਚ ਅਪਣਾ ਯੋਗਦਾਨ ਦੇਣ ਲਈ ਮਨਵਾਇਆ। ਅੰਮ੍ਰਿਤਸਰ ਮੁੜਦਿਆਂ ਉਹ ਗੁਰੂ ਅੰਗਦ ਜੀ ਦੇ ਬੇਟੇ ਦਾਤੂ ਦੇ ਵੀ ਗਏ ਤੇ ਜੋ ਬਾਣੀ ਉਨ੍ਹਾਂ ਕੋਲ ਸੀ, ਉਹ ਵੀ ਇਕੱਠੀ ਕੀਤੀ!

ਇਸ ਯੋਜਨਾ ਦੀ ਮਹਾਨਤਾ ਨੂੰ ਮੁਖ ਰਖਦੇ ਹੋਏ ਗੁਰੂ ਅਰਜਨ ਦੇਵ ਜੀ ਨੇ ਰਾਮਸਰ ਦੇ ਸ਼ਾਂਤ ਕੰਢੇ ਤੇ ਇਕ ਪਾਸੇ ਵੱਖ ਤੰਬੂ ਲਗਵਾਇਆ ਤੇ ਉਸ ਵਿਚ ਗੁਰਬਾਣੀ ਅੰਕਿਤ ਕੀਤੀ ਜਾਣ ਲਗ ਪਈ। ਗੁਰੂ ਅਰਜਨ ਆਪ ਬਾਣੀ ਨੂੰ ਬੋਲਦੇ ਸਨ ਤੇ ਸਿੱਖ ਪੰਥ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਉਸ ਨੂੰ ਲਿਪੀਬਧ ਕਰਦੇ ਸਨ।

ਜਦੋਂ ਸੈਂਚੀ ਤਿਆਰ ਹੋ ਗਈ ਤਾਂ ਉਸ ਨੂੰ ਵਿਧੀ-ਵਤ ਹਰਿਮੰਦਰ ਸਾਹਿਬ ਵਿਚ ਸਥਾਪਿਤ ਕੀਤਾ ਗਿਆ। ਸਭ ਤੋਂ ਬਜ਼ੁਰਗ ਸਿੱਖ ਸੇਵਕ ਭਾਈ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਨੀਯਤ ਕੀਤਾ ਗਿਆ। ਭਾਈ ਗੁਰਦਾਸ ਦੀ ਇਸ ਮਹਾਨ ਸੇਵਾ ਦਾ ਸਦਕਾ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਬਾਣੀ ਨੂੰ ਵੀ ਗੁਰੂ ਗ੍ਰੰਥ ਵਿਚ ਸ਼ਾਮਲ ਕਰਨ ਲਈ ਨਿਮੰਤ੍ਰਿਤ ਕੀਤਾ ਪਰ ਭਾਈ ਗੁਰਦਾਸ ਦੀ ਨਿਰਮਾਣਤਾ, ਉਹ ਰਾਜ਼ੀ ਨਹੀਂ ਹੋਏ। ਇਸ ਮਾਣ ਲਈ ਉਨ੍ਹਾਂ ਆਪਣੇ ਆਪ ਨੂੰ ਯੋਗ ਨਹੀਂ ਗਿਣਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਫੇਰ ਲਿਖਵਾਇਆ ਜਦੋਂ ਉਨ੍ਹਾਂ ਇਸ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨੂੰ ਵੀ ਸ਼ਾਮਲ ਕੀਤਾ। ਫਿਰ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨਤਾ, ਉਨ੍ਹਾਂ ਆਪਣੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਕੀਤਾ।

ਗੁਰੂ ਗੋਬਿੰਦ ਸਿੰਘ ਦੀ ਆਪਣੀ ਰਚਨਾ ਦਾ ਆਕਾਰ ਢੇਰ ਸਾਰਾ ਹੈ। ਖ਼ਬਰੇ ਇਹ ਵੀ ਉਨ੍ਹਾਂ ਨੂੰ ਵੀਚਾਰ ਆਇਆ ਹੋਵੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਦੇ ਸ਼ਾਮਲ ਹੋਣ ਕਰਕੇ ਇਹ ਸੈਂਚੀ ਬਹੁਤ ਵੱਡੀ ਹੋ ਜਾਵੇਗੀ ਤੇ ਯੋਗ ਆਦਰ ਨਾਲ ਖ਼ਬਰੇ ਸੰਭਾਲੀ ਨਾ ਜਾ ਸਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਹਿੰਦੁਸਤਾਨੀ ਸੰਗੀਤ ਦੀ ਪੱਧਤੀ ਦੇ ਮੁਤਾਬਿਕ ਰਾਗਾਂ ਵਿਚ ਵੰਡਿਆ ਹੋਇਆ ਹੈ। ਹਰ ਰਾਗ ਵਿਚ ਸਭ ਤੋਂ ਪਹਿਲੇ

ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ ਤੇ ਫੇਰ ਬਾਕੀ ਗੁਰੂ ਸਾਹਿਬਾਨ ਦੀ। ਉਸੇ ਤਰਤੀਬ ਨਾਲ ਜਿਸ ਨਾਲ ਉਹ ਗੁਰਗੱਦੀ ਤੇ ਬਿਰਾਜਮਾਨ ਹੋਏ। ਭਗਤਾਂ ਦੀ ਬਾਣੀ ਉਸ ਤੋਂ ਬਾਅਦ ਆਂਦੀ ਹੈ। ਸਾਰੀ ਸੈਂਚੀ ਵਿਚ 6000 ਸ਼ਬਦ ਹਨ।

ਕਿਹਾ ਜਾਂਦਾ ਹੈ, ਕਾਹਨ, ਛੱਜੂ ਤੇ ਪੀਲੂ ਨੇ ਆਪਣੀਆਂ ਕਵਿਤਾਵਾਂ ਗੁਰੂ ਸਾਹਿਬ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਲਈ ਪੇਸ਼ ਕੀਤੀਆਂ ਪਰ ਕਿਸੇ ਕਾਰਣ ਉਨ੍ਹਾਂ ਦੀਆਂ ਰਚਨਾਵਾਂ ਨੂੰ ਇਸ ਯੋਗ ਨਹੀਂ ਸਮਝਿਆ ਗਿਆ।

ਕੁਝ ਭੱਟ ਤੇ ਭਗਤ ਜਿਹੜੇ ਗੁਰੂ ਘਰ ਵਿਚ ਕੀਰਤਨ ਕਰਦੇ ਸਨ, ਇਸ ਗੱਲ ਦੇ ਇਛੁਕ ਸਨ ਕਿ ਸਤਿਗੁਰ ਮਹਿਮਾ ਵਿਚ ਲਿਖੀ ਉਨ੍ਹਾਂ ਦੀ ਬਾਣੀ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਜਾਏ। ਇਨ੍ਹਾਂ ਵਿਚੋਂ ਕੁਝ ਕੁ ਨੂੰ ਨਿਵਾਜਿਆ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ 1604 ਈਸਵੀ ਨੂੰ ਤਿਆਰ ਹੋਈ। ਗੁਰੂ ਅਰਜਨ ਦੇਵ ਜੀ ਨੇ ਸਤਿਕਾਰ ਦੇ ਤੌਰ ਤੇ ਇਹ ਸ਼ਬਦ ਲਿਪੀਬਧ ਕਰਵਾਇਆ।

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮ ਠਾਕੁਰ ਕਾ ਪਇਓ ਜਿਸਕਾ ਸਭਸੁ ਅਧਾਰੋ ॥
ਜੇ ਕੋ ਖਾਵੇ ਜੇ ਕੋ ਭੁੰਚੇ ਤਿਸਕਾ ਹੋਇਐ ਉਧਾਰੋ ॥
ਇਹ ਵਸਤ ਤਜੀ ਨਹ ਜਾਈ ਨਿਤ ਨਿਤ ਰਖ ਉਰਿ ਧਾਰੋ ॥
ਤਮ ਸੰਸਾਰ ਚਰਣ ਲਗਿ ਤਰੀਐ ਸਭ ਨਾਨਕ ਬ੍ਰਹਮ ਪਸਾਰੋ ॥
(ਮੁੰਦਾਵਣੀ ਮਹਲਾ ੫)

ਇਸ ਤੋਂ ਬਾਅਦ ਧੰਨਵਾਦ ਵਜੋਂ ਇਹ ਸ਼ਬਦ ਲਿਖਵਾਇਆ :

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈਂ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰ ਸਜਣ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥
(ਮੁੰਦਾਵਣੀ ਮਹਲਾ ੫)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੀ ਬਾਣੀ ਪਵਿੱਤਰ ਮੰਨੀ ਗਈ ਹੈ। ਇਸ ਵਿਚ ਮਾਤਰਾ ਤਕ ਦੀ ਤਬਦੀਲੀ ਨਹੀਂ ਕੀਤੀ ਜਾ ਸਕਦੀ। ਕੋਈ ਵੀ ਤਬਦੀਲੀ ਪਾਪ ਹੈ, ਬਾਣੀ ਦਾ ਨਿਰਾਦਰ ਸਮਝਿਆ ਜਾਂਦਾ ਹੈ।

ਕਿਹਾ ਜਾਂਦਾ ਹੈ ਕਿ ਔਰੰਗਜ਼ੇਬ ਨੇ ਗੁਰਬਾਣੀ ਵਿਚ ਇਕ ਤੁਕ ਤੇ ਇਤਰਾਜ਼ ਕੀਤਾ। ਗੁਰੂ ਹਰਿਰਾਏ ਜੀ ਦੇ ਬੇਟੇ ਰਾਮਰਾਏ ਨੇ ਜੋ ਉਨ੍ਹਾਂ ਦਿਨਾਂ ਵਿਚ ਦਿੱਲੀ

ਵਿਚ ਔਰੰਗਜ਼ੇਬ ਦੇ ਮਹਿਮਾਨ ਸਨ, ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਬਾਣੀ ਦੀ ਤੁਕ ਨੂੰ ਮਾਮੂਲੀ ਜਿਹਾ ਬਦਲ ਦਿਤਾ, 'ਮਿੱਟੀ ਮੁਸਲਮਾਨ ਕੀ' ਨੂੰ 'ਮਿੱਟੀ ਬੇਈਮਾਨ ਕੀ' ਕਰ ਦਿਤਾ। ਜਦੋਂ ਗੁਰੂ ਹਰਿਰਾਏ ਜੀ ਨੂੰ ਇਹ ਖ਼ਬਰ ਮਿਲੀ, ਉਹ ਸਖ਼ਤ ਖ਼ਫ਼ਾ ਹੋਏ ਤੇ ਹੁਕਮ ਦਿਤਾ ਕਿ ਰਾਮਰਾਏ ਉਨ੍ਹਾਂ ਦੇ ਕਦੀ ਮੂੰਹ ਨਹੀਂ ਲਗ ਸਕੇਗਾ।

ਇਕ ਵਾਰ ਗੁਰੂ ਹਰਿਰਾਏ ਸਾਹਿਬ ਆਰਾਮ ਕਰ ਰਹੇ ਸਨ ਕਿ ਇਕ ਸਿੱਖ ਗੁਰਬਾਣੀ ਦਾ ਪਾਠ ਕਰਦਾ ਹੋਇਆ ਉਨ੍ਹਾਂ ਦੇ ਕਮਰੇ ਵਿਚ ਆਇਆ, ਗੁਰੂ ਸਾਹਿਬ ਉਠ ਕੇ ਆਦਰ ਨਾਲ ਬੈਠ ਗਏ ਤਾਂ ਜੋ ਗੁਰਬਾਣੀ ਦਾ ਪੂਰਾ ਪੂਰਾ ਸਤਿਕਾਰ ਹੋ ਸਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਆਤਮਕ ਕਾਵਯ ਦੀ ਇਕ ਅਦੁੱਤੀ ਰਚਨਾ ਹੈ। ਆਪਣੇ ਵਕਤ ਦੇ ਸਾਹਿਤ ਦੀ ਇਹ ਪ੍ਰਤੀਨਿਧਤਾ ਹੀ ਨਹੀਂ ਕਰਦੀ ਇਸ ਦੀ ਤਰਤੀਬ ਅਤਿਅੰਤ ਵਿਗਿਆਨਕ ਢੰਗ ਨਾਲ ਮਿਥੀ ਗਈ ਹੈ। ਬਿਨਾਂ ਪਹਿਲੀ ਬਾਣੀ ਨੂੰ ਛੇੜੇ ਇਸ ਵਿਚ ਨਵੀਂ ਬਾਣੀ ਸ਼ਾਮਿਲ ਕੀਤੀ ਜਾ ਸਕਦੀ ਹੈ। ਤੇ ਜੇ ਕੋਈ ਕਿਤੋਂ ਇਕ ਸ਼ਬਦ ਨੂੰ ਵੀ ਅਗੇ ਪਿਛੇ ਕਰੇ ਤਾਂ ਉਸ ਦੀ ਪਛਾਣ ਕੀਤੀ ਜਾ ਸਕਦੀ ਹੈ। ਹਰ ਰਾਗ ਵਿਚ ਹਰ ਸ਼ਬਦ ਨੂੰ ਗਿਣ ਕੇ ਜੋੜ ਦਰਜ ਕੀਤੇ ਗਏ ਹਨ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਦਾ ਫ਼ੈਸਲਾ ਕੀਤਾ ਤਾਂ ਉਨ੍ਹਾਂ ਨੂੰ ਗੁਰੂ ਗ੍ਰੰਥ ਦੀ ਤਰਤੀਬ ਨੂੰ ਛੇੜਨ ਦੀ ਲੋੜ ਨਹੀਂ ਪਈ।

ਸ੍ਰੀ ਗੁਰੂ ਗ੍ਰੰਥ ਮੂਲ ਮੰਤਰ ਨਾਲ ਸ਼ੁਰੂ ਹੁੰਦਾ ਹੈ :

ੴ
ਸਤਿਨਾਮ
ਕਰਤਾ ਪੁਰਖੁ
ਨਿਰਭਉ
ਨਿਰਵੈਰ
ਅਕਾਲ ਮੂਰਤਿ
ਅਜੂਨੀ
ਸੈਭੰ
ਗੁਰ ਪ੍ਰਸਾਦਿ ॥

ਸਭ ਤੋਂ ਪਹਿਲਾ ਰਾਗ ਸ੍ਰੀ ਰਾਗ ਹੈ। ਉਸ ਤੋਂ ਪਹਿਲੇ ਕੁਝ ਪੰਨਿਆਂ ਤੇ ਨਿਤਨੇਮ ਦੀਆਂ ਬਾਣੀਆਂ ਦਰਜ ਹਨ। ਸ੍ਰੀ ਰਾਗ ਤੋਂ ਛੁਟ ਮਾਝ, ਗਉੜੀ, ਆਸਾ ਗੂਜਰੀ, ਦੇਵ ਗੰਧਾਰੀ, ਬਿਹਾਗੜਾ, ਵਡਿਹੰਸ, ਸੋਰਠ, ਧਨਾਸਰੀ, ਜੈਤਸਰੀ, ਟੋਡੀ,

ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗੌਂਡਾ, ਮਾਰੂ, ਤੁਖਾਰੀ, ਕੇਦਾਰਾ, ਭੈਰਵ, ਬਸੰਤ, ਸਾਰੰਗ, ਮਲਹਾਰ, ਕਾਨੜਾ, ਕਲਯਾਨ, ਪਰਭਾਤੀ ਤੇ ਜੈਜੈਵੰਤੀ ਰਾਗ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ ।

ਰਾਗਾਂ ਤੋਂ ਅਤ੍ਰਿਕਤ ਸੰਸਕ੍ਰਿਤ ਸਲੋਕ, ਗਾਥਾ, ਸਵੱਈਏ ਆਦਿ ਹੋਰ ਵੀ ਬਾਣੀ ਹੈ ।

ਹਰ ਰਾਗ ਵਿਚ ਜਿਸ ਤਰਤੀਬ ਨਾਲ ਬਾਣੀ ਨੂੰ ਦਰਜ ਕੀਤਾ ਗਿਆ ਹੈ ਉਹ ਇਸ ਤਰ੍ਹਾਂ ਹੈ : ਸ਼ਬਦ, ਅਸ਼ਟਪਦੀ ਛੰਦ, ਵਾਰ ਤੇ ਭਗਤਾਂ ਦੀ ਬਾਣੀ । ਤਾਂ ਜੋ ਕੋਈ ਨਵਾਂ ਸ਼ਬਦ ਵਿਚ ਸ਼ਾਮਲ ਨਾ ਕਰ ਸਕੇ । ਹਰ ਸ਼ਬਦ ਨੂੰ ਨਿਵੇਕਲਾ ਨੰਬਰ ਦਿਤਾ ਗਿਆ ਹੈ । ਇਸ ਤਰ੍ਹਾਂ ਸ਼ਬਦਾਂ ਨੂੰ ਟੋਲਣਾ ਵੀ ਆਸਾਨ ਹੋ ਜਾਂਦਾ ਹੈ ।

ਇਕ ਸਾਹਿਤਕ ਰਚਨਾ ਦੇ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਣਤ ਤੇ ਵਸਤੂ ਦੋਹਾਂ ਦੇ ਆਧਾਰ ਤੇ ਇਕ ਅਦੁੱਤੀ ਗ੍ਰੰਥ ਹੈ । ਇਸ ਦੀ ਭਾਸ਼ਾ ਕਿਤੇ ਸੰਸਕ੍ਰਿਤ ਤੇ ਕਿਤੇ ਫ਼ਾਰਸੀ ਵਰਗੀ ਹੈ ਪਰ ਵਧੇਰੇ ਕਰਕੇ ਆਪਣੇ ਵਕਤ ਦੀ ਆਮ ਬੋਲਚਾਲ ਦੀ ਬੋਲੀ ਹੈ । ਇਸ ਵਿਚ ਥਾਂ ਥਾਂ ਦੀਆਂ ਉਪ-ਬੋਲੀਆਂ ਦੀ ਰੰਗਤ ਵੀ ਮਿਲਦੀ ਹੈ । ਛੰਦਾ-ਬੰਦੀ ਮੌਲਿਕ ਵੀ ਹੈ ਤੇ ਪਰੰਪਰਾਗਤ ਵੀ । ਹਰ ਛੰਦ ਆਪਣੇ ਵਿਚ ਕਹੀ ਗੱਲ ਤੇ ਉਸ ਦੇ ਮਿਜ਼ਾਜ ਦੇ ਮੁਤਾਬਿਕ ਚੁਣਿਆ ਜਾਪਦਾ ਹੈ । ਗੁਰੂ ਸਾਹਿਬਾਨ ਕੀ ਤੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ ਕੀ, ਇਹ ਲੋਕ ਛੰਦਾ-ਬੰਦੀ ਦੀ "ਨਵਾਬੀ ਕੈਦ" ਨੂੰ ਬਿਲਕੁਲ ਨਹੀਂ ਮੰਨਦੇ ; ਜਦੋਂ ਜ਼ਰੂਰਤ ਪਵੇ ਉਸ ਵਿਚ ਤਬਦੀਲੀ ਵੀ ਕਰ ਲੈਂਦੇ ਹਨ । ਇਸ ਗੱਲ ਦਾ ਲਿਹਾਜ਼ ਕਿ ਉਨ੍ਹਾਂ ਦੀ ਬਾਣੀ ਵਧ ਤੋਂ ਵਧ ਪ੍ਰਚੱਲਤ ਹੋਵੇ, ਉਹ ਅਕਸਰ ਜਨਤਾ ਵਿਚ ਮਕਬੂਲ ਧੁਨਾਂ ਤੇ ਸ਼ਬਦ ਉਚਾਰਦੇ । ਇਸ ਤਰ੍ਹਾਂ ਗੁਰਬਾਣੀ ਦੇ ਸ਼ਬਦ ਨੂੰ ਠੀਕ ਢੰਗ ਨਾਲ ਗਾਣ ਵਿਚ ਮਦਦ ਮਿਲਦੀ ਹੋਵੇਗੀ । ਇਹ ਗੱਲ ਬੜੀ ਅਫ਼ਸੋਸਨਾਕ ਹੈ ਕਿ ਹਿੰਦੁਸਤਾਨੀ ਸੰਗੀਤ ਦੀ ਪੱਧਤੀ ਮੂੰਹ ਜ਼ਬਾਨੀ ਤੁਰੀ ਆਣ ਕਰਕੇ ਇਹ ਧੁਨਾਂ ਹੁਣ ਅਕਸਰ ਗੁਆਚ ਗਈਆਂ ਹਨ । ਆਪਣੇ ਵਕਤ ਵਿਚ ਗੁਰੂ ਸਾਹਿਬ ਨੇ ਇਸ ਸੰਬੰਧ ਵਿਚ ਪੂਰੀ ਇਹਤਿਆਤ ਵਰਤੀ ਸੀ । ਉਧਾਰਣ ਦੇ ਤੌਰ ਤੇ ਆਸਾ ਦੀ ਵਾਰ ਦੇ ਸ਼ੁਰੂ ਵਿਚ ਇਹ ਦਰਜ ਹੈ :

ਵਾਰ ਸਲੋਕਾਂ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ :

ਲਿਖੇ ਟੁੰਡੇ ਅਸਰਾਜੈ ਕੀ ਧੁਨੀ ॥

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਿੱਖ ਫ਼ਿਲਾਸਫ਼ੀ ਦੀ ਖਾਣ ਹੈ । ਇਸ ਦੇ ਪਾਠ ਨਾਲ ਗਿਆਨ ਆਂਦਾ ਹੈ ਤੇ ਸੱਚੀ-ਸੁਚੀ ਜ਼ਿੰਦਗੀ ਦੀ ਸੋਝੀ ਪ੍ਰਾਪਤ ਹੁੰਦੀ ਹੈ । ਇਹਦਾ ਹਰ ਸ਼ਬਦ ਪ੍ਰੇਰਣਾ ਦਿੰਦਾ ਹੈ, ਪਾਠਕ ਦੇ ਅੰਦਰ ਰੂਹ ਫੂਕ ਦਿੰਦਾ ਹੈ । ਇਹ ਬਾਣੀ

ਉਤਨੀ ਹੀ ਵਿਦਵਾਨਾਂ ਲਈ ਹੈ ਜਿਤਨੀ ਸਾਧਾਰਨ ਪਾਠਕ ਲਈ। ਇਹਦਾ ਆਦਰ ਸਿੱਖਾਂ ਵਿਚ ਵੀ ਉਤਨਾ ਹੀ ਹੈ ਜਿਤਨਾ ਹਿੰਦੂਆਂ ਵਿਚ ਤੇ ਮੁਸਲਮਾਨਾਂ ਵਿਚ।

ਇਕ ਗੱਲ ਯਾਦ ਰਖਣ ਵਾਲੀ ਹੈ ਕਿ ਕਾਗਜ਼ ਜਾਂ ਗਾਗਜ਼ ਤੇ ਉਕਰੇ ਅੱਖਰ ਗੁਰੂ ਨਹੀਂ। ਇਹ ਕੇਵਲ ਇਕ ਸਾਧਨ ਹਨ। ਗੁਰੂ ਕੇਵਲ ਬਾਣੀ ਹੈ। ਉਹ ਜੋ ਕੁਝ ਪਾਠ ਕਰਕੇ ਬੰਦਾ ਗ੍ਰਹਿਣ ਕਰਦਾ ਹੈ; ਉਹ ਰੌਸ਼ਨੀ, ਉਹ ਚਮਤਕਾਰ, ਉਹ ਮਸਤੀ। ਹਾਂ, ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਹ ਭਾਂਡਾ ਜਿਸ ਵਿਚ ਅੰਮ੍ਰਿਤ ਭਰਿਆ ਹੋਵੇ ਬੇਸ਼ਕ ਅੰਮ੍ਰਿਤ ਨਹੀਂ ਪਰ ਤਾਂ ਵੀ ਉਹ ਕੋਈ ਸਾਧਾਰਨ ਭਾਂਡਾ ਨਹੀਂ ਕਿਹਾ ਜਾ ਸਕਦਾ। ਉਸ ਦਾ ਆਦਰ ਜ਼ਰੂਰੀ ਹੈ।

# VI

## ਮਹਾਰਾਜਾ ਰਣਜੀਤ ਸਿੰਘ ਦੀ ਧਰਮ ਨਿਰਪੇਖਤਾ

ਸੈਕੂਲਰਇਜ਼ਮ ਜਾਂ ਧਰਮ-ਨਿਰਪੇਖਤਾ ਦੀ ਪਰੀਭਾਸ਼ਾ ਸੌਖੀ ਨਹੀਂ । ਘਟੋ ਘਟ ਸੈਕੂਲਰਇਜ਼ਮ ਦਾ ਡਿਕਸ਼ਨਰੀ ਵਿਚ ਦਿਤਾ ਭਾਵ ਉਸ ਧਾਰਨਾ ਨਾਲ ਉੱਕਾ ਮੇਲ ਨਹੀਂ ਖਾਂਦਾ ਜਿਹੜੀ ਅਜੋਕੇ ਭਾਰਤ ਵਿਚ ਅਸੀਂ ਅਪਣਾਈ ਜਾਪਦੀ ਹੈ । ਲੋਕ-ਤੰਤਰ ਵਿਚ ਵਿਸ਼ਵਾਸ ਰਖਣ ਵਾਲੇ ਸਾਡੇ ਦੇਸ ਵਿਚ ਸੈਕੂਲਰਇਜ਼ਮ ਤੋਂ ਇਹ ਮਤਲਬ ਹਰਗ਼ਿਜ਼ ਨਹੀਂ ਲਿਆ ਜਾ ਸਕਦਾ ਕਿ ਧਰਮ ਸਾਨੂੰ ਕਿਸੇ ਰੂਪ ਵਿਚ ਵੀ ਕਬੂਲ ਨਹੀਂ । ਨਾ ਹੀ ਸੈਕੂਲਰਇਜ਼ਮ ਨਿਰੋਲ ਦੁਨੀਆਵੀ ਵਸਤੂਆਂ ਵਿਚਾਰਾਂ ਨਾਲ ਵਾਸਤਾ ਰਖਦਾ ਹੈ ਜਿਨ੍ਹਾਂ ਦਾ ਧਾਰਮਕ ਤੇ ਅਧਿਆਤਮਕ ਵਸਤੂਆਂ-ਵਿਚਾਰਾਂ ਨਾਲ ਕੋਈ ਸੰਬੰਧ ਨਹੀਂ । ਅੱਜ ਦੇ ਭਾਰਤ ਵਿਚ ਸੈਕੂਲਰਇਜ਼ਮ ਜਾਂ ਧਰਮ-ਨਿਰਪੇਖਤਾ ਦੇ ਅਰਥ ਹਨ ਸਭ ਧਰਮਾਂ ਲਈ ਇਕੋ ਜਿਹਾ ਆਦਰ । ਧਰਮ-ਨਿਰਪੇਖਤਾ ਜਾਂ ਸੈਕੂਲਰਇਜ਼ਮ ਅਕੀਦੇ ਤੇ ਅਕਲ ਦੇ ਸੁਮੇਲ ਦਾ ਨਾਂ ਹੈ । ਸੈਕੂਲਰਇਜ਼ਮ ਜਾਂ ਧਰਮ-ਨਿਰਪੇਖ ਰਾਜ ਵਿਚ ਫ਼ੈਸਲੇ ਜ਼ਾਤ-ਪਾਤ ਤੇ ਰੰਗ-ਰੂਪ ਤੋਂ ਬੇਲਾਗ ਹੋ ਕੇ ਲਏ ਜਾਂਦੇ ਹਨ ।

ਇਸ ਧਾਰਨਾ ਦੇ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਵਾਸਤਵ ਵਿਚ ਧਰਮ-ਨਿਰਪੇਖ ਸੀ । ਮੁਗ਼ਲ ਰਾਜ ਦੀਆਂ ਢਠਵਾਹਣਾਂ ਤੇ ਉਸਾਰੀ ਮਹਾਰਾਜਾ ਰਣਜੀਤ ਸਿੰਘ ਦੀ ਸਲਤਨਤ ਇਕ ਪਾਸੇ ਤਿੱਬਤ ਤੋਂ ਸਿੰਧ ਤੀਕ ਤੇ ਦੂਜੇ ਪਾਸੇ ਕਾਬਲ ਤੋਂ ਸਤਲੁਜ ਤੀਕ ਫੈਲੀ ਹੋਈ ਸੀ । ਜਿਸ ਬਾਦਸ਼ਾਹਤ ਤੇ ਉਹ ਰਾਜ ਕਰਦਾ ਸੀ ਉਸ ਵਿਚ 80 ਫ਼ੀ ਸਦੀ ਮੁਸਲਮਾਨ ਆਬਾਦੀ ਸੀ, 10 ਫ਼ੀ ਸਦੀ ਹਿੰਦੂ ਤੇ ਬਾਕੀ 10 ਫ਼ੀ ਸਦੀ ਉਹਦੇ ਆਪਣੇ ਧਰਮ ਦੇ ਲੋਕ ਸਨ ।

ਮਹਾਰਾਜਾ ਰਣਜੀਤ ਸਿੰਘ ਪੱਕਾ ਸਿੱਖ ਸੀ । ਹਰ ਰੋਜ਼ ਸਵੇਰੇ ਇਸ਼ਨਾਨ ਤੋਂ ਬਾਅਦ ਉਹ ਨਿਤਨੇਮ ਦਾ ਪਾਠ ਕਰਦਾ ਸੀ । ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਵਿਚ ਹਾਜ਼ਰ ਹੋ ਕੇ ਮੱਥਾ ਟੇਕਦਾ ਸੀ । ਗੁਰਬਾਣੀ ਵਿਚ ਉਹਦਾ ਇਤਨਾ ਵਿਸ਼ਵਾਸ ਸੀ ਕਿ ਮਜਾਲ ਹੈ ਕਦੀ ਕੋਈ ਮੁਹਿੰਮ ਜਾਂ ਕੋਈ ਲੜਾਈ ਜਾਂ ਛੋਟੀ ਤੋਂ ਛੋਟੀ ਕੋਈ ਯੋਜਨਾ ਬਿਨਾ ਗੁਰਵਾਕ ਦੇ ਸ਼ੁਰੂ ਕੀਤੀ ਜਾਏ । ਉਹ ਤੇ ਮੈਦਾਨੇ ਜੰਗ ਵਿਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਇਕ ਨਿਵੇਕਲੇ ਹਾਥੀ ਤੇ ਪ੍ਰਕਾਸ਼ ਕਰਕੇ ਨਾਲ ਲਿਜਾਂਦਾ ਸੀ । ਇਕ ਵਾਰ ਮਹਾਰਾਜਾ ਤੋਂ ਕੋਈ ਕੁਰਹਿਤ ਹੋ ਗਈ, ਉਹ ਅਕਾਲ ਤਖ਼ਤ ਤੇ

ਤਨਖ਼ਾਹੀਆਂ ਦੇ ਤੌਰ ਤੇ ਹਾਜ਼ਰ ਹੋਇਆ । ਅਕਾਲ ਤਖ਼ਤ ਦਾ ਫ਼ੈਸਲਾ ਇਹ ਸੀ ਕਿ ਉਹਦੀ ਪਿੱਠ ਤੇ ਕੋੜੇ ਮਾਰੇ ਜਾਣ । ਤੇ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਪਿੱਠ ਹਾਜ਼ਰ ਕੀਤੀ ।

ਤਾਂ ਵੀ ਉਸ ਕਦੀ ਕਿਸੇ ਹੋਰ ਧਰਮ ਨਾਲ ਕਦੀ.ਕੋਈ ਵਿਤਕਰਾ ਨਹੀਂ ਕੀਤਾ । ਇਕ ਵਾਰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਬਦੇਸ਼ੀ ਮਾਮਲਿਆਂ ਦੇ ਵਜ਼ੀਰ ਨੂੰ ਕਿਹਾ ਸੀ, "ਈਸ਼ਵਰ ਇਹ ਚਾਹੁੰਦਾ ਹੈ ਕਿ ਮੈਂ ਹਰ ਮਜ਼੍ਹਬ ਨੂੰ ਇਕ ਅੱਖ ਨਾਲ ਵੇਖਾਂ, ਇਸੇ ਲਈ ਤੇ ਮੇਰੀ ਦੂਜੀ ਅੱਖ ਮਾਰੀ ਗਈ ਹੈ ।"

ਮਹਾਰਾਜਾ ਰਣਜੀਤ ਸਿੰਘ ਦਾ ਜਨਮ 1780 ਵਿਚ ਆਪਣੇ ਨਾਨਕੇ ਘਰ ਹੋਇਆ ਜਿਥੇ ਉਹਦਾ ਨਾਂ ਬੁਧ ਸਿੰਘ ਰਖਿਆ ਗਿਆ । ਇਹ ਸੋਚਿਆ ਗਿਆ ਕਿ ਉਹ ਬੜਾ ਬੁਧੀਮਾਨ ਹੋਵੇਗਾ ਪਰ ਜਦੋਂ ਉਹਦੇ ਪਿਤਾ ਸਰਦਾਰ ਮਹਾਂ ਸਿੰਘ ਨੂੰ ਖ਼ਬਰ ਮਿਲੀ ਜਿਹੜਾ ਉਸ ਵੇਲੇ ਕਿਸੇ ਗੁਆਂਢੀ ਸਰਦਾਰ ਨਾਲ ਲੜਾਈ ਵਿਚ ਜੂਝ ਰਿਹਾ ਸੀ, ਉਸ ਆਪਣੇ ਬੇਟੇ ਦਾ ਨਾਂ ਬਦਲ ਕੇ ਰਣਜੀਤ ਸਿੰਘ, ਰਣ ਵਿਚ ਜਿੱਤਣ ਵਾਲਾ ਰਖਿਆ । ਰਣਜੀਤ ਸਿੰਘ ਨੇ ਸਚਮੁਚ ਆਪਣੇ ਜੀਵਨ ਵਿਚ ਕਈ ਲੜਾਈਆਂ ਜਿੱਤੀਆਂ ਪਰ ਆਖ਼ਰੀ ਦਮ ਤੀਕ ਉਹ ਵਿਦਿਆ ਦੇ ਨੇੜੇ ਨਹੀਂ ਗਿਆ ।

ਰਣਜੀਤ ਸਿੰਘ ਜਦੋਂ 17 ਵਰ੍ਹਿਆਂ ਦਾ ਹੋਇਆ ਤਾਂ ਉਹ ਆਪਣੇ ਪੂਰੇ ਵਕਾਰ ਵਿਚ ਸੀ । ਪਹਿਲੇ ਉਸ ਕਨ੍ਹਈਆਂ ਦੀ ਰਾਣੀ ਸਦਾ ਕੌਰ ਦੀ ਬੇਟੀ ਮਹਿਤਾਬ ਕੌਰ ਨਾਲ ਵਿਆਹ ਕੀਤਾ ਤੇ ਫੇਰ ਨਕੱਈ ਸਰਦਾਰ ਦੀ ਭੈਣ ਰਾਜ ਕੌਰ ਨਾਲ ਰਿਸ਼ਤਾ ਗੰਢਿਆ । ਇੰਜ ਕਨ੍ਹਈਏ ਤੇ ਨਕੱਈ ਦੋਵੇਂ ਉਹਦੀਆਂ ਬਾਹਵਾਂ ਬਣ ਗਏ । ਨਿੱਕੀ ਉਮਰ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਨੇ ਹੈਰਾਨਕੁਨ ਸਿਆਣਪ ਨਾਲ ਸਿੱਖਾਂ ਦੀਆਂ 12 ਮਿਸਲਾਂ ਨੂੰ ਖ਼ਤਮ ਕਰਕੇ ਇਕ ਕੇਂਦਰੀ ਰਾਜ ਕਾਇਮ ਕਰ ਲਿਆ ।

ਮਹਾਰਾਜਾ ਰਣਜੀਤ ਸਿੰਘ ਨੇ ਅਪਣੇ ਜੀਵਨ ਦੇ ਆਰੰਭ ਵਿਚ ਹੀ ਅਗੇ-ਪਿਛੇ ਛੋਟੇ ਵੱਡੇ ਸਿੱਖ ਸਰਦਾਰਾਂ ਤੇ ਧਾਕ ਜਮਾ ਲਈ । ਜਦੋਂ ਸ਼ਾਹ ਜ਼ਮਾਨ ਨੇ ਪੰਜਾਬ ਤੇ ਹਮਲਾ ਕੀਤਾ, ਸਿੱਖ ਸਰਦਾਰ ਅਕਾਲ ਤਖ਼ਤ ਤੇ "ਸਰਬੱਤ ਖ਼ਾਲਸਾ" ਦੀ ਮੀਟਿੰਗ ਲਈ ਇਕੱਠੇ ਹੋਏ । ਹਰ ਕੋਈ ਇਹੀ ਕਹਿੰਦਾ ਸੀ ਕਿ ਉਨ੍ਹਾਂ ਨੂੰ ਪਹਿਲੇ ਵਾਂਗਰਾਂ ਮੈਦਾਨੀ ਇਲਾਕੇ ਨੂੰ ਖਾਲੀ ਕਰਕੇ ਪਹਾੜਾਂ ਵਿਚ ਜਾ ਲੁਕਣਾ ਚਾਹੀਦਾ ਹੈ । ਪਰ ਰਣਜੀਤ ਸਿੰਘ ਨਹੀਂ ਰਾਜ਼ੀ ਹੋਇਆ । ਉਹ ਸ਼ਾਹ ਜ਼ਮਾਨ ਦਾ ਮੁਕਾਬਲਾ ਕਰਨ ਲਈ ਕਹਿ ਰਿਹਾ ਸੀ । ਅਕਾਲ ਤਖ਼ਤ ਤੇ "ਸਰਬੱਤ ਖ਼ਾਲਸਾ" ਦਾ ਮਤਾ ਹਰ ਸਿੱਖ ਤੇ ਲਾਗੂ ਹੋਣਾ ਸੀ । ਤੇ ਅਖੀਰ ਰਣਜੀਤ ਸਿੰਘ ਦੀ ਜ਼ਿੱਦ ਤੇ ਇਹੀ ਫੈਸਲਾ ਹੋਇਆ ਕਿ ਜਰਵਾਣੇ ਦਾ ਮੁਕਾਬਲਾ ਕੀਤਾ ਜਾਏ । ਕਮਾਨ ਰਣਜੀਤ ਸਿੰਘ ਦੇ ਹੱਥ ਵਿਚ ਹੋਣੀ ਸੀ । ਇਸ ਜੰਗ ਵਿਚ ਸਿੱਖਾਂ ਨੇ ਸ਼ਾਹ ਜ਼ਮਾਨ ਨੂੰ ਹਾਰ ਹੀ ਨਹੀਂ

ਦਿਤੀ ਸਗੋਂ ਉਸ ਨੂੰ ਖਦੇੜਦੇ ਖਦੇੜਦੇ ਸਿੰਧ ਤੋਂ ਪਾਰ ਪਹੁੰਚਾ ਕੇ ਮੁੜੇ । ਜਦੋਂ ਸ਼ਾਹ ਜ਼ਮਾਨ ਲਾਹੌਰ ਵਿਚ ਸੀ ਤਾਂ ਕਹਿੰਦੇ ਹਨ ਰਣਜੀਤ ਸਿੰਘ ਇਕ ਰਾਤ ਮੁਸਮੱਮ ਬੁਰਜ ਤੇ ਜਾ ਚੜ੍ਹਿਆ ਤੇ ਸ਼ਾਹ ਜ਼ਮਾਨ ਨੂੰ ਲਲਕਾਰਣ ਲਗਾ—"ਓ ਅਬਦਾਲੀ ਦੀ ਔਲਾਦ ! ਜੇ ਤੇਰੇ ਵਿਚ ਹਿੰਮਤ ਹੈ ਤਾਂ ਚੜ੍ਹਤ ਸਿੰਘ ਦੇ ਬੇਟੇ ਨਾਲ ਆ ਕੇ ਦੋ ਹੱਥ ਕਰ ਲੈ ।" ਅਫ਼ਗਾਨ ਸਿਪਾਹੀ ਸਿੱਖਾਂ ਤੋਂ ਭੈ ਖਾਣ ਲਗ ਪਏ । ਕਹਿੰਦੇ ਹਨ, ਡਰ ਦੇ ਮਾਰੇ ਉਹ ਰਾਤ ਨੂੰ ਆਪਣੀਆਂ ਬਾਰਕਾਂ ਤੋਂ ਬਾਹਰ ਨਹੀਂ ਨਿਕਲਦੇ ਸਨ । ਸ਼ਾਹ ਜ਼ਮਾਨ ਨਾਲ ਇਸ ਲੜਾਈ ਵਿਚ ਪੰਜਾਬੀ ਮੁਸਲਮਾਨ ਦੀਆਂ ਅੱਖਾਂ ਖੁਲ੍ਹੀਆਂ । ਉਹ ਸੋਚਦੇ ਸਨ ਹਮਲਾਵਰ ਉਨ੍ਹਾਂ ਨੂੰ ਕੁਝ ਨਹੀਂ ਕਹਿਣ ਲਗਾ, ਕਿਉਂਕਿ ਉਹ ਉਹਦੇ ਧਰਮ ਦੇ ਭਰਾ ਸਨ । ਪਰ ਸ਼ਾਹ ਜ਼ਮਾਨ ਦੀਆਂ ਫ਼ੌਜਾਂ ਨੇ ਉਨ੍ਹਾਂ ਦੇ ਤਵਾਹੇ ਲਾਹ ਸੁਟੇ । ਉਨ੍ਹਾਂ ਨੂੰ ਉਂਜ ਹੀ ਲੁਟਿਆ ਗਿਆ, ਉਂਜ ਹੀ ਉਨ੍ਹਾਂ ਦੀਆਂ ਧੀਆਂ-ਭੈਣਾਂ ਦੀ ਬੇਪਤੀ ਕੀਤੀ ਗਈ ਜਿਵੇਂ ਕੋਈ ਵੀ ਹਮਲਾਵਰ ਕਰਦਾ ਹੈ । ਰਣਜੀਤ ਸਿੰਘ ਨੇ ਸ਼ਾਹ ਜ਼ਮਾਨ ਦੇ ਅਜਿਹੇ ਕੰਨ ਕਰਵਾਏ ਕਿ ਉਸ ਤੋਂ ਬਾਅਦ ਖ਼ੈਬਰ ਦਾ ਦਰਾ ਪੰਜਾਬ ਉਤੇ ਹਮਲਿਆਂ ਲਈ ਜਿਵੇਂ ਬੰਦ ਹੋ ਕੇ ਰਹਿ ਗਿਆ । ਇਹ ਧਾਰਨਾ ਕਿ ਜਿਥੇ ਅਫ਼ਗਾਨ ਘੋੜਿਆਂ ਦੇ ਖੁਰ ਲਗਦੇ ਹਨ ਉਥੇ ਮੁੜ ਘਾਹ ਨਹੀਂ ਉਗਦਾ, ਰਣਜੀਤ ਸਿੰਘ ਵਰਗੇ ਸੂਰਮੇ ਨੇ ਗ਼ਲਤ ਸਾਬਤ ਕਰ ਵਿਖਾਈ ।

ਅਫ਼ਗਾਨਾਂ ਦੇ ਪੰਜਾਬੋਂ ਖਦੇੜੇ ਜਾਣ ਤੋਂ ਬਾਅਦ ਲਾਹੌਰ 'ਤੇ ਤਿੰਨ ਸਰਦਾਰਾਂ ਨੇ ਕਬਜ਼ਾ ਕਰ ਲਿਆ । ਇਨ੍ਹਾਂ ਵਿਚ ਚੜ੍ਹਤ ਸਿੰਘ ਸਭ ਤੋਂ ਵਧੇਰੇ ਵਿਗੜਿਆ ਹੋਇਆ ਸੀ । ਇਹ ਲੋਕ ਸ਼ਰਾਬਾਂ ਪੀਂਦੇ ਤੇ ਬੇਹੂਦਗੀਆਂ ਕਰਦੇ, ਪਰਜਾ ਇਨ੍ਹਾਂ ਤੋਂ ਬੜੀ ਤੰਗ ਆ ਗਈ ਸੀ । ਤੇ ਫਿਰ ਲਾਹੌਰ ਦੇ ਸ਼ਹਿਰੀਆਂ ਨੇ ਜਿਨ੍ਹਾਂ ਵਿਚ ਮੁਸਲਮਾਨ, ਹਿੰਦੂ ਤੇ ਸਿੱਖ ਸ਼ਾਮਲ ਸਨ, ਰਣਜੀਤ ਸਿੰਘ ਨੂੰ ਸੁਨੇਹਾ ਘਲਿਆ ਕਿ ਉਹ ਸ਼ਹਿਰ ਦਾ ਕਬਜ਼ਾ ਸੰਭਾਲ ਲਵੇ । ਆਪਣੇ ਸਰਦਾਰਾਂ ਦੀਆਂ ਕਰਤੂਤਾਂ ਤੋਂ ਉਹ ਲੋਕ ਸਖ਼ਤ ਬੇਜ਼ਾਰ ਸਨ । ਜਦੋਂ ਰਣਜੀਤ ਸਿੰਘ ਨੇ ਇਹ ਸੁਣਿਆ, ਉਸ ਆਪਣੇ ਇਕ ਵਿਸ਼ਵਾਸਪਾਤਰ ਅਹਿਲਕਾਰ ਅਬਦਲ ਰਹਿਮਾਨ ਨੂੰ ਲਾਹੌਰ ਇਸ ਗੱਲ ਦੀ ਤਸਦੀਕ ਕਰਨ ਲਈ ਭੇਜਿਆ । ਜਦੋਂ ਉਹਨੂੰ ਇਸ ਸਚਾਈ ਦਾ ਨਿਸਚਾ ਹੋ ਗਿਆ ਕਿ ਲਾਹੌਰ ਦੇ ਸ਼ਹਿਰੀ ਉਹਨੂੰ ਉਡੀਕ ਰਹੇ ਸਨ ਤਾਂ ਮਹਾਰਾਜਾ ਰਣਜੀਤ ਸਿੰਘ 25000 ਦੀ ਫ਼ੌਜ ਲੈ ਕੇ ਲਾਹੌਰ ਤੇ ਟੁਟ ਪਿਆ । ਅਗਲਿਆਂ ਨੇ ਸ਼ਹਿਰ ਦੇ ਦਰਵਾਜ਼ੇ ਖੋਲ੍ਹ ਦਿਤੇ । ਤੇ ਬਿਨਾਂ ਖ਼ੂਨ-ਖ਼ਰਾਬੇ ਦੇ ਲਾਹੌਰ ਉਤੇ ਰਣਜੀਤ ਸਿੰਘ ਦਾ ਕਬਜ਼ਾ ਹੋ ਗਿਆ । ਸ਼ਹਿਰ ਤੇ ਕਬਜ਼ਾ ਕਰਕੇ ਪਹਿਲੀ ਗੱਲ ਰਣਜੀਤ ਸਿੰਘ ਲਾਹੌਰ ਦੀ ਸ਼ਾਹੀ ਮਸਜਿਦ ਵਿਚ ਆਦਰ ਵਜੋਂ ਹਾਜ਼ਰ ਹੋਇਆ ।

ਰਣਜੀਤ ਸਿੰਘ ਨੇ ਹੁਕਮ ਦਿਤਾ ਕਿ ਸ਼ਹਿਰ ਦਾ ਪ੍ਰਬੰਧ ਇਨਸਾਫ਼ ਤੇ ਲੋਕ ਭਲਾਈ ਦੇ ਆਧਾਰ ਤੇ ਹੋਵੇਗਾ। ਕੋਈ ਕਿਸੇ ਤੇ ਅਤਿਆਚਾਰ ਨਹੀਂ ਕਰ ਸਕੇਗਾ। ਜੇ ਕਦੀ ਮਹਾਰਾਜਾ ਤੋਂ ਖ਼ੁਦ ਕੋਈ ਗ਼ਲਤ ਫ਼ੈਸਲਾ ਹੋ ਜਾਵੇ ਤਾਂ ਉਹਨੂੰ ਮੁੜ ਨਜ਼ਰਸਾਨੀ ਲਈ ਮਹਾਰਾਜੇ ਦੇ ਦ੍ਰਿਸ਼ਟੀਗੋਚਰ ਕੀਤਾ ਜਾ ਸਕਦਾ ਸੀ। ਨਿਆਂ ਸ਼ਾਸਤ੍ਰਾਂ ਤੇ ਇਸਲਾਮੀ ਰਵਾਇਤਾਂ ਦੇ ਮੁਤਾਬਿਕ ਹੋਣਾ ਨੀਯਤ ਕੀਤਾ ਗਿਆ। ਨਿਜ਼ਾਮੁਉਦੀਨ ਨੂੰ ਸ਼ਹਿਰ ਦਾ ਸਭ ਤੋਂ ਵਡਾ ਕਾਜ਼ੀ ਮੁਕੱਰਰ ਕੀਤਾ ਗਿਆ। ਉਹਦੀ ਮਦਦ ਲਈ ਮੁਹੰਮਦ ਸ਼ਾਹਪੁਰੀ ਤੇ ਸਈਦਉੱਲਾਹ ਦੋ ਮੁਫ਼ਤੀ ਸਨ। ਸ਼ਹਿਰ ਵਿਚ ਯੂਨਾਨੀ ਦਵਾਖਾਨਿਆਂ ਦਾ ਜਾਲ ਵਿਛਾ ਦਿਤਾ ਗਿਆ। ਇਹ ਦਵਾਖ਼ਾਨੇ ਹਕੀਮ ਨੂਰਉੱਦੀਨ ਦੀ ਦੇਖ-ਰੇਖ ਵਿਚ ਸਨ। ਇਮਾਮ-ਬਖਸ਼ ਨੂੰ ਸ਼ਹਿਰ ਦਾ ਕੋਤਵਾਲ ਨੀਯਤ ਕੀਤਾ ਗਿਆ।

ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਅਨੇਕ ਉੱਚੀਆਂ ਪਦਵੀਆਂ ਹਿੰਦੂਆਂ ਤੇ ਮੁਸਲਮਾਨਾਂ ਨੂੰ ਮਿਲੀਆਂ ਹੋਈਆਂ ਸਨ। ਘਟੋ ਘਟ 40 ਵਡੇ ਅਫ਼ਸਰ ਮੁਸਲਮਾਨ ਸਨ ਜਿਨ੍ਹਾਂ ਵਿਚ ਦੋ ਜਰਨੈਲ ਸਨ। ਲਾਹੌਰ ਦੇ ਲਾਂਭੇ-ਚਾਂਭੇ ਵਿਚ ਛੋਟੇ ਮੋਟੇ ਸਰਦਾਰਾਂ ਦਾ ਸਫ਼ਾਇਆ ਕਰਕੇ ਮਹਾਰਾਜਾ ਰਣਜੀਤ ਸਿੰਘ ਨੇ 20,000 ਸਿਪਾਹੀਆਂ ਦੀ ਇਕ ਫ਼ੌਜ ਮੁਲਤਾਨ ਤੇ ਕਬਜ਼ਾ ਕਰਨ ਲਈ ਭੇਜੀ। ਇਸ ਦੀ ਕਮਾਨ ਮਿਸਰ ਦੀਵਾਨ ਚੰਦ ਇਕ ਹਿੰਦੂ ਜਰਨੈਲ ਦੇ ਹੱਥ ਵਿਚ ਸੀ। ਉਹਦੀ ਮਦਦ ਲਈ ਇਕ ਉੱਘਾ ਮੁਸਲਮਾਨ ਜਰਨੈਲ ਇਲਾਹੀ ਬਖ਼ਸ਼ ਸੀ। ਬੜੀ ਘਮਸਾਨ ਦੀ ਜੰਗ ਹੋਈ। ਮੁਲਤਾਨ ਦਾ ਨਵਾਬ ਮੁਜ਼ੱਫ਼ਰ ਖਾਨ ਆਖ਼ਰੀ ਦਮ ਤੀਕ ਲੜਦਾ ਰਿਹਾ ਪਰ ਜਿੱਤ ਮਹਾਰਾਜੇ ਦੀਆਂ ਫ਼ੌਜਾਂ ਦੀ ਹੋਈ। ਇਸ ਜਿੱਤ ਤੋਂ ਬਾਅਦ ਬਹਾਵਲਪੁਰ, ਡੇਰਾ ਗਾਜ਼ੀ ਖਾਨ, ਡੇਰਾ ਇਸਮਾਈਲ ਖਾਨ ਤੇ ਮਨਕੇਰਾ ਵਰਗੇ ਕਈ ਇਲਾਕੇ ਰਣਜੀਤ ਸਿੰਘ ਨੇ ਹਥਿਆ ਲਏ। ਮੁਲਤਾਨ ਦੀ ਫ਼ਤਹਿ ਤੋਂ ਫੌਰਨ ਬਾਅਦ ਮਹਾਰਾਜਾ ਰਣਜੀਤ ਸਿੰਘ ਸ਼ਾਹ ਅਬਦਲ ਮਾਲੀ ਦੇ ਮਕਬਰੇ ਤੇ ਸ਼ੁਕਰਾਨੇ ਵਜੋਂ ਹਾਜ਼ਰ ਹੋਇਆ। ਇਹ ਮਕਬਰਾ ਮਹਾਰਾਜਾ ਦੇ ਇਕ ਸਿਪਾਹ-ਸਾਲਾਰ ਮੀਆਂ ਗੌਸਾਂ ਨੇ ਬਣਵਾਇਆ ਸੀ ਜਿਹੜਾ ਆਪ ਮੁਲਤਾਨ ਦੀ ਲੜਾਈ ਵਿਚ ਮਾਰਿਆ ਗਿਆ।

ਇਸ ਤੋਂ ਬਾਅਦ ਕਈ ਮਹੱਤਵਪੂਰਨ ਮੱਲਾਂ ਮਹਾਰਾਜਾ ਰਣਜੀਤ ਸਿੰਘ ਦੀਆਂ ਫ਼ੌਜਾਂ ਨੇ ਮਾਰੀਆਂ। ਕੀ ਜੰਮੂ, ਕੀ ਸ੍ਰੀ ਨਗਰ, ਕੀ ਪਿਸ਼ਾਵਰ ਤੇ ਕੀ ਕਾਬਲ, ਇਕ ਇਕ ਕਰਕੇ ਦੂਰ ਨੇੜੇ ਦੇ ਕਈ ਇਲਾਕੇ ਉਹਦੇ ਕਬਜ਼ੇ ਵਿਚ ਆਂਦੇ ਗਏ। ਰਣਜੀਤ ਸਿੰਘ ਦਾ ਹਮੇਸ਼ਾ ਇਹ ਅਸੂਲ ਰਿਹਾ ਕਿ ਉਹ ਹਾਰੇ ਹੋਏ ਹੁਕਮਰਾਨ ਨੂੰ ਜਾਗੀਰ ਦਿੰਦਾ ਤੇ ਉਹਦਾ ਪੂਰਾ ਪੂਰਾ ਆਦਰ ਕਰਦਾ। ਉਹਦੀ ਇਹੀ ਕੋਸ਼ਿਸ਼ ਹੁੰਦੀ ਕਿ

ਅਗਲੇ ਨੂੰ ਸਦੀਵੀ ਦੋਸਤ ਬਣਾ ਲਿਆ ਜਾਏ। ਮਹਾਰਾਜਾ ਮੁਸਲਮਾਨ ਸਰਦਾਰਾਂ ਦਾ ਖ਼ਾਸ ਤੌਰ ਤੇ ਖ਼ਿਆਲ ਰਖਦਾ।

ਮਹਾਰਾਜਾ ਰਣਜੀਤ ਸਿੰਘ ਅੰਗਰੇਜ਼ਾਂ ਨਾਲ ਬੜੀ ਸਿਆਣਪ ਨਾਲ ਵਰਤਦਾ ਰਿਹਾ। ਜਦੋਂ ਤੀਕ ਉਹ ਜ਼ਿੰਦਾ ਰਿਹਾ ਉਸ ਫ਼ਰੰਗੀ ਨੂੰ ਆਪਣੇ ਨੇੜੇ ਨਹੀਂ ਲਗਣ ਦਿਤਾ। ਆਪਣੀ ਫ਼ੌਜ ਦੀ ਆਧੁਨਿਕ ਢੰਗ ਨਾਲ ਸਿਖਲਾਈ ਲਈ ਉਸ ਬਦੇਸ਼ੀਆਂ ਨੂੰ ਬੇਸ਼ੱਕ ਨੌਕਰੀਆਂ ਦਿੱਤੀਆਂ ਪਰ ਇਸ ਤੋਂ ਵਧੇਰੇ ਹੋਰ ਕੁਝ ਨਹੀਂ। ਉਹਦੇ ਰਾਜ ਵਿਚ 37 ਬਦੇਸ਼ੀ ਅਫ਼ਸਰ ਜਾਂ ਸਲਾਹਕਾਰ ਨੌਕਰ ਸਨ। ਇਨ੍ਹਾਂ ਵਿਚ 3 ਅੰਗਰੇਜ਼, 12 ਫ਼ਰਾਂਸੀਸੀ, 4 ਇਤਾਲਵੀ, 4 ਜਰਮਨ, 2 ਸਪੇਨੀ, 1 ਰੂਸੀ, 1 ਸਕਾਚ, 7 ਐਂਗਲੋਂ-ਇੰਡੀਅਨ ਤੇ 3 ਅਮਰੀਕਨ ਸਨ। ਇਨ੍ਹਾਂ ਸਾਰਿਆਂ ਨੂੰ ਬਾਕਾਇਦਾ ਪੂਰਵ-ਨਿਰਧਾਰਿਤ ਸ਼ਰਤਾਂ ਤੇ ਨੌਕਰ ਰਖਿਆ ਜਾਂਦਾ ਸੀ।

ਰਣਜੀਤ ਸਿੰਘ ਆਪਣੇ ਆਪ ਨੂੰ ਕਦੀ ਬਾਦਸ਼ਾਹ ਨਹੀਂ ਸਮਝਦਾ ਸੀ ਨਾ ਹੀ ਬਾਦਸ਼ਾਹ ਅਖਵਾ ਕੇ ਉਹ ਖ਼ੁਸ਼ ਹੁੰਦਾ। ਕਿਤਨੇ ਚਿਰ ਤਕ ਉਹ ਤਖ਼ਤ ਤੇ ਬਾਕਾਇਦਾ ਤੌਰ ਤੇ ਨਹੀਂ ਬੈਠਦਾ ਸੀ। ਉਹ ਆਪਣੇ ਆਪ ਨੂੰ ਆਪਣੇ ਲੋਕਾਂ ਦਾ ਸਰਦਾਰ ਸਮਝਦਾ ਸੀ। ਇਕ ਜਰਨੈਲ ਜਿਸ ਨੂੰ ਉਹਦੀ ਪਰਜਾ ਨੇ ਆਪਣੀਆਂ ਲੜਾਈਆਂ ਲੜਨ ਲਈ ਚੁਣਿਆ ਸੀ। ਵਿਨਸੱਟ ਸਮਿੱਥ ਦਾ ਕਹਿਣਾ ਹੈ — "ਪੰਜਾਬ ਨਾ ਤੇ ਪੁਰਾਣੀ ਤਰ੍ਹਾਂ ਦੀ ਸ਼ਾਹੀ ਸਲਤਨਤ ਸੀ, ਨਾ ਹੀ ਇਕ ਧਰਮ ਦੀ ਤਾਨਾਸ਼ਾਹੀ ਸੀ ਬਾਕੀ ਧਰਮ ਦੇ ਲੋਕਾਂ 'ਤੇ। ਪੰਜਾਬ ਵਿਚ ਲੋਕੀਂ ਰਲ ਮਿਲ ਕੇ ਰਹਿੰਦੇ ਸਨ, ਰਲ ਮਿਲ ਕੇ ਹਕੂਮਤ ਨੂੰ ਚਲਾਂਦੇ ਸਨ। ਰਣਜੀਤ ਸਿੰਘ ਆਪਣੇ ਲੋਕਾਂ ਵਿਚ ਮੁਤਲਕ-ਉਲ-ਇਨਾਨ ਨਹੀਂ ਸੀ ਜਿਵੇਂ ਪੁਰਾਣੇ ਰਾਜੇ ਮਹਾਰਾਜੇ ਹੁੰਦੇ ਸਨ। ਇਸ ਤਰ੍ਹਾਂ ਨਾਲ ਉਹ ਲੋਕਾਂ ਦਾ ਪ੍ਰਤੀਨਿਧ ਸੀ ਜਿਵੇਂ ਆਗਸਟਸ ਜਾਂ ਸੀਜ਼ਰ ਸਨ। ਉਹ ਕਦੀ ਵੀ ਆਪਣੀ ਸ਼ਾਨ ਨਹੀਂ ਬਘਾਰਦਾ ਸੀ। ਭਾਵੇਂ ਅਖ਼ੀਰ ਵਿਚ ਉਹਨੇ ਮਹਾਰਾਜਾ ਦਾ ਖ਼ਿਤਾਬ ਗ੍ਰਹਿਣ ਕਰ ਲਿਆ, ਪਰ ਤਾਂ ਵੀ ਉਹ ਆਪਣੇ-ਆਪ ਨੂੰ ਖ਼ਾਲਸੇ ਦੇ ਜਰਨੈਲ ਤੋਂ ਵਧ ਨਹੀਂ ਸਮਝਦਾ ਸੀ।"

ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਹਕੂਮਤ ਦੀ ਵਾਗ ਡੋਰ ਸੰਭਾਲੀ, ਤਾਂ ਸਿੱਖ ਕੌਮ ਦੀ ਇਹ ਮਰਯਾਦਾ ਸੀ ਕਿ ਜਦੋਂ ਵੀ ਕੋਈ ਭੀੜ ਆਣ ਬਣਦੀ ਉਹ ਲੋਕ ਅਕਾਲ ਤਖ਼ਤ ਤੇ ਇਕੱਠੇ ਹੁੰਦੇ। ਇਸ ਇਕੱਤਰਤਾ ਨੂੰ "ਸਰਬੱਤ ਖ਼ਾਲਸਾ" ਕਿਹਾ ਜਾਂਦਾ ਸੀ। ਇਥੇ ਹਰ ਸਮੱਸਿਆ ਤੇ ਸੋਚ ਵਿਚਾਰ ਹੁੰਦੀ ਤੇ ਫੇਰ ਗੁਰਮਤਾ ਪਾਸ ਕੀਤਾ ਜਾਂਦਾ। ਇਹ ਫ਼ੈਸਲਾ ਹਰ ਕਿਸੇ ਤੇ ਲਾਗੂ ਹੁੰਦਾ ਸੀ। ਇਸ ਫ਼ੈਸਲੇ ਨੂੰ ਧਾਰਮਕ ਆਦੇਸ਼ ਮੰਨਿਆ ਜਾਂਦਾ ਸੀ। ਇਸ ਤਰ੍ਹਾਂ ਦਾ ਆਖ਼ਰੀ ਗੁਰਮਤਾ 1809 ਵਿਚ ਪਾਸ ਕੀਤਾ ਗਿਆ ਜਦੋਂ ਹੋਲਕਰ ਫ਼ਰੰਗੀਆਂ ਤੋਂ ਮਾਰ ਖਾ ਕੇ ਪੰਜਾਬ ਵਿਚ ਆ ਵੜਿਆ। ਉਹਦੇ

ਪਿਛੇ ਈਸਟ ਇੰਡੀਆ ਕੰਪਨੀ ਦਾ ਲਾਰਡ ਲੇਕ ਲਗਾ ਹੋਇਆ ਸੀ । ਮਹਾਰਾਜਾ ਰਣਜੀਤ ਸਿੰਘ ਵਰਗੇ ਜ਼ੀਰਕ ਦਿਮਾਗ਼ ਹੁਕਮਰਾਨ ਨੇ "ਸਰਬੱਤ ਖ਼ਾਲਸਾ" ਦੀ ਥਾਂ ਤੇ ਇਕ ਹੋਰ ਸੰਸਥਾ ਕਾਇਮ ਕੀਤੀ ਜਿਸ ਦੇ ਸਾਹਮਣੇ ਇਸ ਤਰ੍ਹਾਂ ਦੇ ਮਸਲੇ ਪੇਸ਼ ਹੋਣ ਲਗ ਪਏ । ਇਸ ਸੰਸਥਾ ਵਿਚ ਧਿਆਨ ਸਿੰਘ ਡੋਗਰਾ, ਉਹਦਾ ਹਿੰਦੂ ਘਰੇਗੀ ਮਾਮਲਿਆਂ ਦਾ ਵਜ਼ੀਰ ਸੀ ਤੇ ਫ਼ਕੀਰ ਅਜ਼ੀਜ਼ਉੱਦੀਨ ਉਹਦਾ ਮੁਸਲਮਾਨ ਬਦੇਸ਼ੀ ਮਾਮਲਿਆਂ ਦਾ ਵਜ਼ੀਰ ਵੀ ਸੀ । ਇੰਜ ਮਹਾਰਾਜਾ ਨੇ ਬੜੀ ਸਿਆਣਪ ਨਾਲ ਧਰਮ ਨੂੰ ਰਾਜ-ਪਾਟ ਦੇ ਮਾਮਲਿਆਂ ਤੋਂ ਵੱਖ ਕਰ ਲਿਆ ।

1801 ਵਿਚ ਜਦੋਂ ਰਣਜੀਤ ਸਿੰਘ ਨੇ ਮਹਾਰਾਜਾ ਦਾ ਲਕਬ ਗ੍ਰਹਿਣ ਕੀਤਾ, ਉਸ ਆਪਣਾ ਸਿੱਕਾ ਵੀ ਮੁੜ ਜਾਰੀ ਕੀਤਾ । ਉਹਦੇ ਨਵੇਂ ਸਿੱਕੇ ਤੇ ਜਿਹੜਾ ਲਾਹੌਰ ਦੀ ਟਕਸਾਲ ਵਿਚ ਘੜਿਆ ਗਿਆ ਸੀ ਇਹ ਖੁਦਵਾਇਆ ਗਿਆ —

ਦੇਗ਼ੋ ਤੇਗ਼ੋ ਫਤਹਿ ੳ ਨੁਸਰਤ ਬੇਦਰੰਗ
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ।

ਇਹ ਸ਼ਬਦ ਫ਼ਾਰਸੀ ਤੇ ਗੁਰਮੁਖੀ ਅੱਖਰਾਂ ਵਿਚ ਸਨ । ਮਹਾਰਾਜਾ ਨੇ ਮੋਰਾਂ ਨਾਂ ਦੀ ਆਪਣੀ ਇਕ ਰਾਣੀ ਦੇ ਨਾਂ ਦੇ ਪਿਛੇ ਮੋਰਾਂਸ਼ਾਹੀ ਸਿੱਕਾ ਵੀ ਜਾਰੀ ਕੀਤਾ । ਮੋਰਾਂ ਮੁਸਲਮਾਨ ਗਾਣ ਵਾਲੀ ਸੀ ਜਿਸ ਨੂੰ ਰਣਜੀਤ ਸਿੰਘ ਨੇ ਮਹਿਲ ਵਿਚ ਪਾ ਲਿਆ ਸੀ । ਸਿੱਖ ਕੌਮ ਇਸ ਗੱਲ ਤੇ ਸਖ਼ਤ ਖ਼ਫ਼ਾ ਹੋਈ । ਮਹਾਰਾਜਾ ਤੇ ਕਰੜੇ ਦੰਡ ਲਾਏ ਗਏ । ਪਰ ਉਸ ਆਪਣਾ ਫ਼ੈਸਲਾ ਨਹੀਂ ਬਦਲਿਆ । ਕਈ ਲੋਕਾਂ ਦਾ ਇਹ ਵੀ ਕਹਿਣਾ ਹੈ ਕਿ ਮੋਰਾਂਸ਼ਾਹੀ ਸਿੱਕਾ ਮਹਾਰਾਜਾ ਰਣਜੀਤ ਸਿੰਘ ਦਾ ਪੰਜਾਬ ਦੀ ਔਰਤ ਜ਼ਾਤ ਪ੍ਰਤੀ ਨਿਸ਼ਟਾ ਦਾ ਪ੍ਰਮਾਣ ਸੀ । ਸਿੱਕੇ ਉਤੇ ਮੋਰਾਂ ਦਾ ਚਿਤਰ ਖੁਦਵਾਣ ਦੀ ਥਾਂ ਕੇਵਲ ਆਰਸੀ ਦਾ ਚਿਤਰ ਖੁਦਵਾਇਆ ਗਿਆ ਸੀ । ਉਨ੍ਹਾਂ ਦਿਨਾਂ ਵਿਚ ਪੰਜਾਬ ਦੀ ਉਚੇਰੀ ਸੁਸਾਇਟੀ ਵਿਚ ਹਥ ਦੀ ਉਂਗਲੀ ਤੇ ਆਰਸੀ ਦੀ ਛਾਪ ਪਾਣ ਦਾ ਰਿਵਾਜ ਪ੍ਰਚੱਲਤ ਸੀ ।

ਭਾਵੇਂ ਉਹ ਨਹੁੰ ਨਹੁੰ ਪੰਜਾਬੀ ਸੀ, ਪੰਜਾਬੀ ਸਿੱਖ ਜਿਹੜਾ ਹਰ ਰੋਜ਼ ਸਵੇਰੇ ਨਿਤ-ਨੇਮ ਨਾਲ ਗੁਰਮੁਖੀ ਲਿਪੀ ਵਿਚ ਅੰਕਿਤ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਮੱਥਾ ਰਗੜਦਾ ਸੀ, ਤਾਂ ਵੀ ਮਹਾਰਾਜਾ ਰਣਜੀਤ ਸਿੰਘ ਦੀ ਦਰਬਾਰੀ ਜ਼ਬਾਨ ਪੰਜਾਬੀ ਨਹੀਂ ਸੀ । ਉਹਦੇ ਰਾਜ-ਦਰਬਾਰ ਦੀ ਜ਼ਬਾਨ ਫ਼ਾਰਸੀ ਚਾਲੂ ਰਹੀ ਜਿਵੇਂ ਉਸ ਤੋਂ ਪਹਿਲੇ ਮੁਗ਼ਲ ਰਾਜ ਵਿਚ ਹੋਇਆ ਕਰਦੀ ਸੀ । ਆਪਣੇ ਸ਼ਹਿਜ਼ਾਦਿਆਂ ਨੂੰ ਉਹ ਅੰਗਰੇਜ਼ੀ ਵਰਗੀਆਂ ਬਦੇਸ਼ੀ ਜ਼ਬਾਨਾਂ ਵੀ ਸਿਖਣ ਲਈ ਉਕਸਾਂਦਾ ਰਹਿੰਦਾ ਸੀ । ਉਸ ਕੁਝ ਬਦੇਸ਼ੀ ਜ਼ਬਾਨਾਂ ਵਿਚ ਲਿਖੇ ਗ੍ਰੰਥਾਂ ਦਾ ਪੰਜਾਬੀ ਵਿਚ ਅਨੁਵਾਦ ਵੀ ਕਰਾਇਆ । ਸ਼ਾਹ

ਮੁਹੰਮਦ, ਇਕ ਮੁਸਲਮਾਨ ਪੰਜਾਬੀ ਕਵੀ ਨੂੰ ਜਿਸ ਮਹਾਰਾਜਾ ਦੀਆਂ ਕਈ ਮੁਹਿੰਮਾਂ ਬਾਰੇ ਵਾਰਾਂ ਲਿਖੀਆਂ, ਰਣਜੀਤ ਸਿੰਘ ਨੇ ਖ਼ੁਸ਼ ਹੋ ਕੇ ਜਾਗੀਰ ਵੀ ਬਖ਼ਸ਼ੀ। ਪੰਜਾਬੀ ਦੇ ਨਾਲ ਨਾਲ ਉਸ ਫ਼ਾਰਸੀ ਦੀਆਂ ਸੰਸਥਾਵਾਂ ਨੂੰ ਵੀ ਉਨ੍ਹਾਂ ਦੀ ਲੋੜ ਦੇ ਮੁਤਾਬਿਕ ਹਮੇਸ਼ਾ ਮਦਦ ਕੀਤੀ।

ਕਈ ਘਟਨਾਵਾਂ ਹਨ ਜਿਨ੍ਹਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਹਰ ਧਰਮ ਨੂੰ ਇਕੋ ਜਿਹਾ ਆਦਰ ਦਿੰਦਾ ਸੀ। ਇਹ ਵਾਰਤਾ ਫ਼ਕੀਰ ਅਜ਼ੀਜ਼ਉੱਦੀਨ ਦੇ ਖ਼ਾਨਦਾਨ ਵਿਚੋਂ ਫ਼ਕੀਰ ਵਹੀਦਉੱਦੀਨ ਨੇ ਪਿਛੇ ਜਹੇ ਪ੍ਰਕਾਸ਼ਿਤ ਆਪਣੀ ਰਣਜੀਤ ਸਿੰਘ ਬਾਰੇ ਕਿਤਾਬ ਵਿਚ ਦਰਜ ਕੀਤੀ ਹੈ —

"ਇਕ ਵਾਰ ਮਹਾਰਾਜਾ ਤੇ ਫ਼ਕੀਰ ਅਜ਼ੀਜ਼ਉੱਦੀਨ ਲਾਹੌਰ ਦੇ ਬਾਹਰ ਸੈਰ ਕਰ ਰਹੇ ਸਨ ਕਿ ਉਨ੍ਹਾਂ ਵੇਖਿਆ ਕਿ ਕੋਈ ਆਦਮੀ ਇਕ ਬੈਲ-ਗੱਡੀ ਵਿਚ ਇਕ ਬਹੁਤ ਵੱਡੀ ਕਿਤਾਬ ਨੂੰ ਲੱਦੀ ਲਿਜਾ ਰਿਹਾ ਸੀ। ਮਹਾਰਾਜਾ ਨੇ ਕੋਚਵਾਨ ਨੂੰ ਰੋਕਿਆ ਤੇ ਪੁਛਣ ਲੱਗੇ, ਕਿ ਉਹ ਬੈਲ-ਗੱਡੀ 'ਤੇ ਕੀ ਲੱਦ ਕੇ ਲਿਜਾ ਰਿਹਾ ਸੀ। "ਹਜ਼ੂਰ ਮੈਂ ਇਕ ਕਾਤਿਬ ਹਾਂ," ਬੈਲ-ਗੱਡੀ ਵਾਲਾ ਹੱਥ ਜੋੜ ਕੇ ਕਹਿਣ ਲੱਗਾ, "ਇਹ ਸੈਂਚੀ ਪਾਕ ਕੁਰਾਨ ਦੀ ਹੈ, ਜਿਸ ਨੂੰ ਮੈਂ ਸਾਰੀ ਉਮਰ ਦੀ ਮਿਹਨਤ ਲਾ ਕੇ ਤਿਆਰ ਕੀਤਾ ਹੈ। ਮੈਂ ਇਸ ਨੂੰ ਹੈਦਰਾਬਾਦ ਲਿਜਾ ਰਿਹਾ ਹਾਂ ਤਾਂ ਜੋ ਉਥੋਂ ਦੇ ਮੁਸਲਮਾਨ ਹਾਕਿਮ ਨੂੰ ਵੇਚ ਸਕਾਂ। ਸੁਣਿਆ ਹੈ ਉਹ ਬੜਾ ਸਖ਼ੀ ਹੈ ਤੇ ਖ਼ੁਦਾ ਪ੍ਰਸਤ ਵੀ।" ਮਹਾਰਾਜਾ ਫ਼ਕੀਰ ਅਜ਼ੀਜ਼ਉੱਦੀਨ ਨੂੰ ਮੁਖ਼ਾਤਿਬ ਹੋ ਕੇ ਕਹਿਣ ਲਗੇ, "ਇਹ ਆਦਮੀ ਸੋਚਦਾ ਹੈ ਕਿ ਹੈਦਰਾਬਾਦ ਤੋਂ ਇਧਰ ਨਾ ਕੋਈ ਖ਼ੁਦਾਪ੍ਰਸਤ ਹੈ ਨਾ ਕੋਈ ਸਖ਼ੀ ਹੈ ਜਿਹੜਾ ਇਹਦੇ ਪਾਕ ਕੁਰਾਨ ਦਾ ਮੁੱਲ ਤਾਰ ਸਕੇ।" ਫੇਰ ਮਹਾਰਾਜਾ ਨੇ ਕਾਤਿਬ ਤੋਂ ਪੁਛਿਆ, "ਇਸ ਨੁਸਖ਼ੇ ਦਾ ਤੈਨੂੰ ਕੀ ਮੁਲ ਮਿਲਣਾ ਚਾਹੀਦਾ ਹੈ ?" ਕਾਤਿਬ ਨੇ ਦਸ ਹਜ਼ਾਰ ਰੁਪਿਆ ਮੰਗਿਆ। ਇਹ ਰਕਮ ਤਾਂ ਅੱਜ ਵੀ ਜ਼ਿਆਦਾ ਸਮਝੀ ਜਾਏ। ਪਰ ਇਸ ਤੋਂ ਪਹਿਲੇ ਕਿ ਮਹਾਰਾਜਾ ਦਾ ਵਜ਼ੀਰ ਦਖ਼ਲ ਦਿੰਦਾ, ਮਹਾਰਾਜਾ ਨੇ ਸੌਦਾ ਮੁਕਾ ਦਿੱਤਾ, "ਫ਼ਕੀਰ ਜੀ, ਸਰਕਾਰੀ ਖ਼ਜ਼ਾਨੇ ਵਿਚੋਂ ਇਸ ਆਦਮੀ ਨੂੰ ਦਸ ਹਜ਼ਾਰ ਰੁਪਏ ਦੇ ਦਿਤੇ ਜਾਣ।"

ਪਾਕ ਕੁਰਾਨ ਦਾ ਨੁਸਖ਼ਾ ਲੈ ਕੇ ਮਹਾਰਾਜਾ ਨੇ ਫ਼ਕੀਰ ਅਜ਼ੀਜ਼ਉੱਦੀਨ ਨੂੰ ਉਸ ਵਿਚੋਂ ਕੁਝ ਹਿੱਸਾ ਪੜ੍ਹ ਕੇ ਸੁਣਾਉਣ ਲਈ ਕਿਹਾ। ਫ਼ਕੀਰ ਜੀ ਨੇ ਸੂਰਾ ਯੂਸਫ਼ ਪੜ੍ਹਿਆ ਤੇ ਫੇਰ ਉਹਦੇ ਅਰਥ ਮਹਾਰਾਜਾ ਨੂੰ ਸਮਝਾਉਣ ਲਗ ਪਏ। "ਪਰ ਫ਼ਕੀਰ ਜੀ, ਗ੍ਰੰਥ ਸਾਹਿਬ ਵਿਚ ਵੀ ਤਾਂ ਇਹੀ ਕੁਝ ਦਰਜ ਹੈ। ਫ਼ਰਕ ਕੀ ਹੋਇਆ ?" ਮਹਾਰਾਜਾ ਕਹਿਣ ਲਗੇ। "ਕੋਈ ਵੀ ਨਹੀਂ ਮਹਾਰਾਜ," ਫ਼ਕੀਰ ਅਜ਼ੀਜ਼ਉੱਦੀਨ ਨੇ ਕਿਹਾ, "ਮੰਜ਼ਲ ਇਕੋ ਹੈ, ਬਸ ਰਾਹ ਫ਼ਰਕ ਫ਼ਰਕ ਨੇ।" ਮਹਾਰਾਜਾ ਇਹ ਸੁਣ ਕੇ ਇਤਨੇ ਖ਼ੁਸ਼ ਹੋਏ ਕਿ ਉਨ੍ਹਾਂ ਫ਼ਕੀਰ ਅਜ਼ੀਜ਼ਉੱਦੀਨ ਨੂੰ ਨੁਸਖ਼ਾ ਬਖ਼ਸ਼ ਦਿੱਤਾ।

ਕਹਿੰਦੇ ਹਨ ਮਹਾਰਾਜਾ ਰਣਜੀਤ ਸਿੰਘ ਦੇ ਇਕ ਉਘੇ ਜਰਨੈਲ ਸਰਦਾਰ ਹੁਕਮ ਸਿੰਘ ਚਿਮਨੀ ਨੇ ਜੋ ਮਹਾਰਾਜੇ ਦੇ ਬਹੁਤ ਮੂੰਹ-ਲਗਿਆ ਹੋਇਆ ਸੀ, ਸਈਦ ਖ਼ਾਨ ਨਾਂ ਦੇ ਕਿਸੇ ਆਪਣੇ ਵੈਰੀ ਨੂੰ ਨਿਜੀ ਤਨਾਜ਼ੇ ਕਰ ਕੇ ਕਤਲ ਕਰਵਾ ਦਿਤਾ। ਜਦੋਂ ਮਹਾਰਾਜਾ ਨੂੰ ਖ਼ਬਰ ਮਿਲੀ ਉਹ ਸਖ਼ਤ ਖਫ਼ਾ ਹੋਏ। ਉਨ੍ਹਾਂ ਸਰਦਾਰ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿਤਾ ਤੇ ਸਵਾ ਲੱਖ ਰੁਪਿਆ ਉਸ ਤੇ ਜੁਰਮਾਨਾ ਕੀਤਾ। ਇਹ ਰਕਮ ਸਈਦ ਖ਼ਾਨ ਦੇ ਘਰ ਵਾਲਿਆਂ ਨੂੰ ਦੇ ਦਿਤੀ ਗਈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਫ਼ਾਂਸੀ ਦੀ ਸਜ਼ਾ ਮਨ੍ਹਾ ਸੀ, ਨਹੀਂ ਤਾਂ ਪਤਾ ਨਹੀਂ ਮਹਾਰਾਜਾ ਕੀ ਕਰ ਗੁਜ਼ਰਦੇ। ਫ਼ਾਂਸੀ ਦੀ ਸਜ਼ਾ ਉਸ ਆਦਮੀ ਨੂੰ ਵੀ ਨਹੀਂ ਦਿਤੀ ਗਈ ਜਿਸ ਇਕ ਵਾਰ ਮਹਾਰਾਜਾ ਦੇ ਨਿੱਜ ਉਤੇ ਕਾਤਲਾਨਾ ਹਮਲਾ ਕੀਤਾ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਪਰਜਾ ਲਈ ਨਿਆਂ ਨੂੰ ਯਕੀਨੀ ਬਣਾਇਆ ਸੀ। ਥਾਂ ਥਾਂ ਤੇ ਬਾਕਾਇਦਾ ਕਚਹਿਰੀਆਂ ਸਨ ਜਿਨ੍ਹਾਂ ਦੇ ਵਿਚ ਕਾਬਲ ਅਦਾਲਤੀ ਅਫ਼ਸਰ ਤੈਨਾਤ ਸਨ। ਜਿਹੜੇ ਲੋਕ ਇਸਲਾਮ ਤੇ ਸ਼ੱਰੀਅਤ ਦੇ ਕਾਨੂੰਨਾਂ ਦੇ ਮੁਤਾਬਿਕ ਇਨਸਾਫ਼ ਮੰਗਦੇ ਸਨ ਉਨ੍ਹਾਂ ਤੇ ਸ਼ਰੀਅਤ ਦਾ ਕਾਨੂੰਨ ਲਾਗੂ ਹੁੰਦਾ ਸੀ। ਮੁਗ਼ਲ ਰਾਜ ਦੇ ਜ਼ਮਾਨੇ ਦੀਆਂ ਕਾਜ਼ੀ ਤੇ ਮੁਫ਼ਤੀ ਦੀਆਂ ਆਸਾਮੀਆਂ ਨੂੰ ਮੁੜ ਬਹਾਲ ਕਰ ਦਿਤਾ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦਾ ਕਰ ਇਕੱਠਾ ਕਰਨ ਦਾ ਢਾਂਚਾ ਵੀ ਬਦਲਿਆ। ਭਵਾਨੀਦਾਸ, ਇਕ ਹਿੰਦੂ ਦੀ ਨਿਗਰਾਨੀ ਵਿਚ ਸਾਰੇ ਮਹਿਕਮੇ ਨੂੰ ਮੁੜ ਤਰਤੀਬ ਦਿਤੀ ਗਈ। ਹੁਣ ਅੰਮ੍ਰਿਤਸਰ ਦਾ ਬੈਂਕਰ ਰਾਜ ਦਾ ਕਰ ਨਹੀਂ ਵਸੂਲ ਕਰਦਾ ਸੀ। ਇਕ ਅੰਦਾਜ਼ੇ ਦੇ ਮੁਤਾਬਿਕ ਮਹਾਰਾਜਾ ਰਣਜੀਤ ਸਿੰਘ ਦੇ ਅੰਤ ਵੇਲੇ ਉਹਦੀ ਫ਼ੌਜ਼ ਵਿਚ 1,23,800 ਸਿਪਾਹੀ ਤੇ ਅਫ਼ਸਰ ਭਰਤੀ ਸਨ। ਇਨ੍ਹਾਂ ਵਿਚ 92,000 ਪਿਆਦਾ ਫ਼ੌਜ ਸੀ ਤੇ 31,800 ਘੋੜਸਵਾਰ ਸਨ, 384 ਭਾਰੀ ਤੋਪਾਂ ਸਨ ਤੇ 400 ਹਲਕੀਆਂ। 1939 ਵਿਚ ਦੂਜੀ ਵਿਸ਼ਵ ਜੰਗ ਦੇ ਸ਼ੁਰੂ ਵਿਚ ਭਾਰਤ ਵਿਚ ਅੰਗਰੇਜ਼ਾਂ ਦੀ ਸਾਰੀ ਫ਼ੌਜ ਇਸ ਤੋਂ ਵਧੇਰੇ ਨਹੀਂ ਸੀ।

ਪੁਲਸ ਦੇ ਮਹਿਕਮੇ ਵਿਚ ਕੇਵਲ ਕਾਬਲੀਅਤ ਦੇ ਆਧਾਰ ਤੇ ਨੌਕਰੀ ਦਿਤੀ ਜਾਂਦੀ ਸੀ ਜਾਂ ਫਿਰ ਇਸ ਗੱਲ ਦਾ ਖ਼ਿਆਲ ਵੀ ਰਖਣਾ ਹੁੰਦਾ ਸੀ ਕਿ ਹਰ ਮਜ਼੍ਹਬ ਹਰ ਜ਼ਾਤ ਵਾਲਿਆਂ ਨੂੰ ਇਸ ਮਹਿਕਮੇ ਵਿਚ ਪ੍ਰਤੀਨਿਧਤਾ ਦਿਤੀ ਜਾਏ। ਸਾਰੀਆਂ ਅਹਿਮ ਆਸਾਮੀਆਂ ਨੂੰ ਵਖ ਵਖ ਧਰਮ ਦੇ ਅਹਿਲਕਾਰਾਂ ਵਿਚ ਵੰਡਿਆ ਜਾਂਦਾ ਸੀ। ਆਪਣੀ ਪੁਸਤਕ **The Real Ranjit Singh** ਵਿਚ ਜਿਹੜੀ ਪਿਛੇ ਜਿਹੇ ਪਾਕਿਸਤਾਨ ਵਿਚ ਛਪੀ ਹੈ ਫ਼ਕੀਰ ਸੱਯਦ ਵਹੀਦਉੱਦੀਨ ਲਿਖਦੇ ਹਨ — "ਜਿਥੋਂ ਤਕ ਮੁਸਲਮਾਨਾਂ ਦਾ ਤਅੱਲਕ ਹੈ ਇਸ ਪੁਸਤਕ ਦੇ ਲੇਖਕ ਦੇ ਖ਼ਾਨਦਾਨ ਵਿਚ ਉਚੇ ਤੇ ਦਰਮਿਆਨੇ ਦਰਜ਼ੇ ਦੇ ਸਰਕਾਰੀ ਅਫ਼ਸਰਾਂ ਦਾ ਬਿਓਰਾ ਦਰਜ ਹੈ। ਇਨ੍ਹਾਂ ਵਿਚ ਦੋ ਮੁਸਲਮਾਨ

ਵਜ਼ੀਰ ਸਨ, ਇਕ ਗਵਰਨਰ ਸੀ ਤੇ ਸੱਤ ਜ਼ਿਲ੍ਹਾ ਅਧਿਕਾਰੀ ਸਨ। ਫ਼ੌਜ ਵਿਚ ਚਾਲ੍ਹੀ ਉਚ ਪਦਵੀਆਂ ਦੇ ਅਫ਼ਸਰ ਸਨ ਜਿਨ੍ਹਾਂ ਵਿਚੋਂ ਦੋ ਜਰਨੈਲ ਸਨ, ਕਈ ਕਰਨੈਲ ਸਨ, ਤੇ ਬਾਕੀ ਹੋਰ ਉਚੇਰੇ ਔਹਦਿਆਂ ਤੇ ਤੈਨਾਤ ਸਨ। ਪੁਲਸ ਵਿਚ 92 ਮੁਸਲਮਾਨ ਮਹੱਤਵਪੂਰਣ ਪੱਦਵੀਆਂ ਤੇ ਨਿਯੁਕਤ ਸਨ, ਇਨ੍ਹਾਂ ਵਿਚ ਅਦਾਲਤੀ ਅਫ਼ਸਰ, ਤੇ ਕਾਨੂੰਨ ਤੇ ਰਸਦ ਆਦਿ ਦੇ ਮਹਿਕਮਿਆਂ ਵਿਚ ਕੰਮ ਕਰਨ ਵਾਲੇ ਵੀ ਸ਼ਾਮਲ ਸਨ।

ਮਹਾਰਾਜਾ ਰਣਜੀਤ ਸਿੰਘ ਦੇ ਨਿਕਟਵਰਤੀਆਂ ਵਿਚ ਜਿਥੇ ਸ਼ਾਮ ਸਿੰਘ ਤੇ ਹਰੀ ਸਿੰਘ ਨਲਵਾ ਸਨ ਉਥੇ ਫ਼ਕੀਰ ਅਜ਼ੀਜ਼ਉੱਦੀਨ, ਫ਼ਕੀਰ ਨੂਰਉੱਦੀਨ, ਫ਼ਕੀਰ ਇਮਾਮਉੱਦੀਨ, ਜਰਨੈਲ ਗੌਸ ਖ਼ਾਨ ਤੇ ਇਲਾਹੀ ਬਖ਼ਸ਼ ਵੀ ਸਨ। ਹਿੰਦੂਆਂ ਵਿਚ ਧਿਆਨ ਸਿੰਘ, ਗੁਲਾਬ ਸਿੰਘ, ਖ਼ੁਸ਼ਹਾਲ ਸਿੰਘ, ਤੇ ਮਿਸਰ ਦੀਵਾਨਚੰਦ ਕੁਝ ਕੁ ਉਘੇ ਨਾਂ ਹਨ।

ਅੰਮ੍ਰਿਤਸਰ ਵਿਚ ਹਰਿਮੰਦਰ ਸਾਹਿਬ ਨੂੰ ਅਹਿਮਦ ਸ਼ਾਹ ਅਬਦਾਲੀ ਨੇ 1761 ਵਿਚ ਤਬਾਹ ਕਰ ਦਿਤਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਹਰਿਮੰਦਰ ਦੀ ਮੁੜ ਉਸਾਰੀ ਕਰਵਾਈ। ਇਹਦੀ ਪਰੀਕਰਮਾ ਵਿਚ ਰਾਜਸਥਾਨ ਤੋਂ ਮੰਗਵਾਏ ਸੰਗਮਰਮਰ ਦੀ ਚਿਣਾਈ ਕੀਤੀ। ਕੁਝ ਚਿਰ ਬਾਅਦ ਜਦੋਂ ਮਹਾਰਾਜਾ ਨੂੰ ਕਸ਼ਮੀਰ ਵਿਚ ਜਿੱਤ ਹੋਈ ਤਾਂ ਹਰਿਮੰਦਰ ਨੂੰ ਸੋਨੇ ਵਿਚ ਮੜ੍ਹਿਆ ਗਿਆ। ਇਹਦੇ ਨਾਲ ਮਹਾਰਾਜਾ ਨੇ ਕਈ ਮਸੀਤਾਂ ਵੀ ਬਣਵਾਈਆਂ। ਲਾਹੌਰ ਵਿਚ ਮੋਰਾਂ ਦੇ ਨਾਂ ਤੇ ਇਕ ਮਸੀਤ ਬਣਵਾਈ ਗਈ। ਮੋਰਾਂ ਗਾਣ ਵਾਲੀ ਮਹਾਰਾਜਾ ਦੀ ਰਾਣੀ ਸੀ। ਇੰਜ ਹੋਰ ਕਈ ਮਸੀਤਾਂ ਤੇ ਮੰਦਰਾਂ ਦੇ ਨਾਂ ਜਾਗੀਰਾਂ ਲਾਈਆਂ ਗਈਆਂ।

ਮਹਾਰਾਜਾ ਰਣਜੀਤ ਸਿੰਘ ਉਸੇ ਹੀ ਸ਼ਰਧਾ ਨਾਲ ਹਿੰਦੂ ਤੇ ਮੁਸਲਮਾਨ ਤੀਰਥ ਅਜਥਾਨਾਂ ਤੇ ਹਾਜ਼ਿਰ ਹੁੰਦਾ ਸੀ ਜਿਸ ਸ਼ਰਧਾ ਨਾਲ ਸਿੱਖ ਤੀਰਥ ਅਸਥਾਨਾਂ ਦੀ ਯਾਤ੍ਰਾ ਤੇ ਜਾਂਦਾ ਸੀ। ਇਨ੍ਹਾਂ ਵਿਚ ਪੰਜਾ ਸਾਹਿਬ, ਕਾਂਗੜੇ ਦਾ ਮਸ਼ਹੂਰ ਹਿੰਦੂ ਮੰਦਰ, ਪੂਰਨ ਭਗਤ ਦਾ ਸਥਾਨ, ਦਾਤਾ ਗੰਜ ਬਖ਼ਸ਼ ਦਾ ਮਕਬਰਾ ਤੇ ਮੀਆਂ ਮੀਰ ਦਾ ਮਜ਼ਾਰ ਸ਼ਾਮਲ ਹਨ।

ਮਹਾਰਾਜਾ ਰਣਜੀਤ ਸਿੰਘ ਦੀ ਧਰਮ-ਨਿਰਪੇਖਤਾ ਅਠਾਰਵੀਂ ਸਦੀ ਦੀਆਂ ਜ਼ਰੂਰਤਾਂ ਦੇ ਮੁਤਾਬਿਕ ਸੀ। ਇਸ ਵਿਚ ਇਕ ਦੂਜੇ ਨੂੰ ਨਾਲ ਲੈਕੇ ਤੁਰਨ ਤੇ ਅਪਣੇ ਨਿਜ ਦੇ ਭਲੇ ਦਾ ਵਧੇਰੇ ਧਿਆਨ ਰਖਿਆ ਜਾਂਦਾ ਸੀ। ਇਸੇ ਹੀ ਵਿਚਾਰਧਾਰਾ ਦੇ ਅਧੀਨ ਲਾਹੌਰ ਦੇ ਲੋਕ ਜਦੋਂ ਆਪਣੇ ਸਰਦਾਰਾਂ ਦੀ ਤ੍ਰਿਕੜੀ ਤੋਂ ਬੇਜ਼ਾਰ ਹੋ ਗਏ ਤਾਂ ਉਨ੍ਹਾਂ ਮਹਾਰਾਜਾ ਰਣਜੀਤ ਸਿੰਘ ਨੂੰ ਸੱਦਾ ਘੱਲਿਆ। ਇਨ੍ਹਾਂ ਵਿਚ ਮੁਸਲਮਾਨ ਸਨ, ਹਿੰਦੂ ਵੀ ਸਨ ਤੇ ਸਿੱਖ ਵੀ। ਇਸੇ ਵਿਚਾਰਧਾਰਾ ਦੇ ਅਧੀਨ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਸਲਤਨਤ ਦਾ ਸਾਰਾ ਅਹਿਮ ਕੰਮਕਾਜ ਫ਼ਕੀਰ

ਅਜ਼ੀਜ਼ਉੱਦੀਨ ਤੇ ਉਹਦੇ ਦੋ ਭਰਾਵਾਂ ਨੂੰ ਸੌਂਪ ਰਖਿਆ ਸੀ। ਤੇ ਉਨ੍ਹਾਂ ਦੇ ਕਬੀਲੇ ਦੇ ਲੋਕ ਅੱਜ ਤੀਕ ਮਹਾਰਾਜਾ ਰਣਜੀਤ ਸਿੰਘ ਦਾ ਨਾਂ ਲੈਕੇ ਰਾਹ ਪੈਂਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਆਪ ਨੂੰ ਹਰ ਧਰਮ, ਹਰ ਜ਼ਾਤ, ਹਰ ਪੇਸ਼ੇ ਦੇ ਲੋਕਾਂ ਵਿਚ ਹਰ ਦਿਲ ਅਜ਼ੀਜ਼ ਬਣਾ ਲਿਆ ਸੀ, ਉਸ ਮੁਹੱਬਤ ਤੇ ਸ਼ਰਧਾ ਤੋਂ ਸਾਬਤ ਹੁੰਦਾ ਹੈ ਜਿਸ ਨਾਲ ਲੋਕੀਂ ਉਸ ਲਈ ਹੱਥ ਜੋੜਦੇ ਸਨ ਤੇ ਅਰਦਾਸਾਂ ਕਰਦੇ ਸਨ ਜਦੋਂ ਮਹਾਰਾਜਾ ਬੀਮਾਰ ਪੈ ਗਿਆ ਤੇ 17 ਜੂਨ 1839 ਨੂੰ ਜਦੋਂ ਉਹ ਹਮੇਸ਼ਾ ਹਮੇਸ਼ਾ ਲਈ ਆਪਣੇ ਪੰਜਾਬ ਨੂੰ ਛਡ ਗਿਆ।

# VII

## ਸੁਤੰਤਰਤਾ ਸੰਗਰਾਮ ਵਿਚ ਸਿੱਖਾਂ ਦਾ ਯੋਗਦਾਨ

ਸੁਤੰਤਰਤਾ ਸੰਗਰਾਮ ਵਿਚ ਸਿੱਖਾਂ ਦੇ ਯੋਗਦਾਨ ਦਾ ਠੀਕ ਠੀਕ ਮੁਲੰਕਣ ਅਜੇ ਤੀਕ ਨਹੀਂ ਹੋਇਆ। ਬਹੁਤ ਘਟ ਲੋਕ ਫ਼ਰੰਗੀ ਨਾਲ ਇੰਜ ਜੂਝੇ ਜਿਵੇਂ ਸਿੱਖ ਆਜ਼ਾਦੀ ਦੀ ਜੰਗ ਵਿਚ ਜੂਝੇ। ਕਿਤਨੇ ਲੋਕ ਜਾਣਦੇ ਹਨ ਕਿ ਸੁਤੰਤਰਤਾ ਸੰਗਰਾਮ ਵਿਚ 121 ਦੇਸ ਭਗਤ ਜਿਨ੍ਹਾਂ ਨੂੰ ਫਾਂਸੀ ਤੇ ਚੜ੍ਹਾਇਆ ਗਿਆ, ਇਨ੍ਹਾਂ ਵਿਚੋਂ 73 ਸਿੱਖ ਸਨ। 2646 ਦੇਸ ਭਗਤ ਜਿਨ੍ਹਾਂ ਨੂੰ ਉਮਰ ਕੈਦ ਭੋਗਣੀ ਪਈ ਜਾਂ ਕਾਲੇ ਪਾਣੀ ਭੇਜਿਆ ਗਿਆ, ਉਨ੍ਹਾਂ ਵਿਚੋਂ 2147 ਸਿੱਖ ਸਨ। ਜਲ੍ਹਿਆਂ ਵਾਲੇ ਬਾਗ਼ ਵਿਚ 1302 ਮਰਦ, ਔਰਤਾਂ ਤੇ ਬੱਚੇ ਜਿਹੜੇ ਗੋਲੀ ਦਾ ਨਿਸ਼ਾਨਾ ਬਣੇ ਉਨ੍ਹਾਂ ਵਿਚ 799 ਸਿੱਖ ਸਨ। ਆਜ਼ਾਦੀ ਦਾ ਅਜਿਹਾ ਕੋਈ ਵੀ ਸੰਘਰਸ਼ ਨਹੀਂ ਸੀ ਜਿਸ ਵਿਚ ਉਨ੍ਹਾਂ ਹਿੱਸਾ ਨਾ ਪਾਇਆ ਹੋਵੇ, ਭਾਵੇਂ ਉਹ ਸੁਦੇਸ਼ੀ ਲਹਿਰ ਸੀ, ਭਾਵੇਂ ਖ਼ਿਲਾਫ਼ਤ, ਭਾਵੇਂ ਬੰਗਾਲ ਦਾ ਬਟਵਾਰਾ ਭਾਵੇਂ "ਭਾਰਤ ਛੋੜੋ" ਅੰਦੋਲਨ।

ਅੰਗਰੇਜ਼ ਦੇ ਸਾਹਮਣੇ ਹਥਿਆਰ ਸੁਟਣ ਵਾਲੇ ਉਹ ਆਖ਼ਰੀ ਸਿਪਾਹੀ ਸਨ ਤੇ ਅੰਗਰੇਜ਼ ਦੇ ਖ਼ਿਲਾਫ਼ ਹਥਿਆਰ ਚੁਕਣ ਵਾਲੇ ਉਹ ਪਹਿਲੇ ਦੇਸਭਗਤ ਸਨ। ਅਕਾਲੀ ਲਹਿਰ ਵਰਗੇ ਜਿਹੜੇ ਅੰਦੋਲਨ ਸਿੱਖਾਂ ਦੇ ਧਾਰਮਕ ਅੰਦੋਲਨ ਸਮਝੇ ਜਾਂਦੇ ਸਨ, ਆਜ਼ਾਦੀ ਦੀ ਲੜਾਈ ਵਿਚ ਉਨ੍ਹਾਂ ਦੀ ਵਿਸ਼ੇਸ਼ ਮਹੱਤਤਾ ਹੈ। ਇਕ ਤੇ ਇਨ੍ਹਾਂ ਲਹਿਰਾਂ ਵਿਚ ਸਿੱਖ ਦੇਸਭਗਤਾਂ ਦੀ ਤਰਬੀਅਤ ਹੋਈ ਅਤੇ ਦੂਜੇ ਇਨ੍ਹਾਂ ਨੇ ਫ਼ਰੰਗੀ ਨੂੰ ਪੰਜਾਬ ਵਿਚ ਲਗਾਤਾਰ ਹਮੇਸ਼ਾ ਪਰੇਸ਼ਾਨ ਰਖਿਆ, ਅੰਗਰੇਜ਼ ਸਰਕਾਰ ਦੀ ਦਮਨ ਦੀਆਂ ਤਾਕਤਾਂ ਨੂੰ ਕਾਰੇ ਲਾਈ ਰਖਿਆ। ਜਦੋਂ ਸਿੱਖ ਗੁਰਦੁਆਰਿਆਂ ਦਾ ਕਬਜ਼ਾ ਲੈਣ ਦੀ ਆਪਣੀ ਜਦੋ-ਜਹਿਦ ਵਿਚ ਸਫ਼ਲ ਹੋਏ ਤਾਂ ਮਹਾਤਮਾਂ ਗਾਂਧੀ ਨੇ ਉਨ੍ਹਾਂ ਨੂੰ ਇਹ ਤਾਰ ਦੇ ਕੇ ਵਧਾਈ ਦਿਤੀ, "ਆਜ਼ਾਦੀ ਦੀ ਪਹਿਲੀ ਫ਼ੈਸਲਾਕੁਨ ਲੜਾਈ ਜਿੱਤ ਲਈ ਗਈ ਹੈ। ਮੁਬਾਰਕ!"

ਜਲ੍ਹਿਆਂਵਾਲੇ ਬਾਗ਼ ਦਾ ਖ਼ੂਨੀ ਸਾਕਾ ਸ੍ਰੀ ਹਰਿਮੰਦਰ ਸਾਹਿਬ ਦੇ ਗੁਆਂਢ ਵਿਚ ਹੋਇਆ। ਸੰਸਾਰ ਦੇ ਇਤਿਹਾਸ ਵਿਚ ਇਸ ਤਰ੍ਹਾਂ ਦੀ ਮਿਸਾਲ ਕਿਥੇ ਮਿਲੇਗੀ ਕਿ ਕਿਸੇ ਕੌਮ ਦੇ ਦੇਸਭਗਤ ਸਿਆਸੀ ਕੈਦੀਆਂ ਦੀ ਟਰੇਨ ਨੂੰ ਰੋਕਣ ਲਈ ਆਪਣੀਆਂ ਤ੍ਰੀਮਤਾਂ ਤੇ ਬੱਚਿਆਂ ਨਾਲ ਰੇਲ ਦੀ ਪਟੜੀ ਤੇ ਲੇਟ ਜਾਣ ਤੇ ਆਪਣੇ-ਆਪ ਨੂੰ ਟੁਕੜੇ-ਟੁਕੜੇ

ਕਰਵਾ ਲੈਣ ? ਆਜ਼ਾਦੀ ਦੇ ਦੀਵਾਨੇ ਗੁਰਸਿੱਖਾਂ ਨੇ ਹਸਨ ਅਬਦਲ ਪੰਜਾ ਸਾਹਿਬ ਵਿਚ ਇਸ ਤਰ੍ਹਾਂ ਦੀ ਟਰੇਨ ਰੋਕੀ ਤੇ ਭੁੱਖੇ-ਤ੍ਰਿਹਾਏ ਦੇਸਭਗਤਾਂ ਨੂੰ ਜਲ ਵੀ ਪਹੁੰਚਾਇਆ, ਲੰਗਰ ਵੀ ਛਕਾਇਆ। ਹਜ਼ਾਰਾਂ ਦੇਸ਼ਭਗਤ ਫਾਂਸੀ ਤੇ ਚੜ੍ਹੇ ਹਨ ਪਰ ਭਗਤ ਸਿੰਘ ਵਰਗਾ ਆਜ਼ਾਦੀ ਦਾ ਪਰਵਾਨਾ ਕੋਈ ਵਿਰਲਾ ਹੀ ਹੁੰਦਾ ਹੈ। ਕਹਿੰਦੇ ਹਨ ਫਾਂਸੀ ਦਾ ਫੰਧਾ ਗਲੇ ਵਿਚ ਪਾਣ ਤੋਂ ਪਹਿਲੇ ਭਗਤ ਸਿੰਘ ਨੇ ਉਹਨੂੰ ਚੁੰਮਿਆਂ ਤੇ ਫੇਰ ਆਪਣੀ ਜਾਨ ਕੌਮ ਤੋਂ ਵਾਰ ਦਿਤੀ।

ਇਹ ਧਾਰਨਾ ਕਿ ਸਿੱਖਾਂ ਦੀਆਂ ਸ਼ੁਰੂ ਕੀਤੀਆਂ ਧਾਰਮਕ ਲਹਿਰਾਂ ਆਜ਼ਾਦੀ ਦੀ ਲੜਾਈ ਲਈ ਸਿੱਖ ਦੇਸਭਗਤਾਂ ਲਈ ਟਰੇਨਿੰਗ ਦੇ ਅਵਸਰ ਪ੍ਰਦਾਨ ਕਰਦੀਆਂ ਰਹੀਆਂ, ਇਸ ਗੱਲ ਤੋਂ ਸਿੱਧ ਹੁੰਦੀ ਹੈ ਕਿ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਾਰੇ ਦੇ ਸਾਰੇ ਸਿੱਖ ਨੇਤਾ ਪਹਿਲੇ ਅਕਾਲੀ ਸਨ ਭਾਵੇਂ ਕੋਈ ਖੜਕ ਸਿੰਘ ਹੋਵੇ ਤੇ ਭਾਵੇਂ ਮੰਗਲ ਸਿੰਘ, ਭਾਵੇਂ ਗੁਰਮੁਖ ਸਿੰਘ 'ਮੁਸਾਫ਼ਿਰ' ਤੇ ਭਾਵੇਂ ਪ੍ਰਤਾਪ ਸਿੰਘ ਕੈਰੋਂ, ਭਾਵੇਂ ਸਵਰਨ ਸਿੰਘ ਤੇ ਭਾਵੇਂ ਹੁਕਮ ਸਿੰਘ, ਭਾਵੇਂ ਬਲਦੇਵ ਸਿੰਘ ਤੇ ਭਾਵੇਂ ਬੂਟਾ ਸਿੰਘ, ਭਾਵੇਂ ਗੁਰਦਿਆਲ ਸਿੰਘ ਢਿਲੋਂ ਤੇ ਭਾਵੇਂ ਜ਼ੈਲ ਸਿੰਘ। ਇਹੀ ਨਹੀਂ ਸਰਦੂਲ ਸਿੰਘ "ਕਵੀਸ਼ਰ" ਜੋ ਸੁਭਾਸ਼ ਬੋਸ ਤੋਂ ਬਾਅਦ ਫਾਰਵਰਡ ਬਲਾਕ ਦੇ ਨੇਤਾ ਚੁਣੇ ਗਏ ਤੇ ਸੋਹਨ ਸਿੰਘ "ਜੋਸ਼" ਵਰਗੇ ਉੱਘੇ ਕਮਿਊਨਿਸਟ ਲੀਡਰ ਵੀ ਪਹਿਲੇ ਅਕਾਲੀ ਦੇਸ਼-ਭਗਤ ਸਨ।

ਭਾਵੇਂ ਸਿੱਖਾਂ ਦੇ ਕੇਂਦਰ ਨਾਲ ਕੋਈ ਵੀ ਇਖ਼ਤਿਲਾਫ਼ ਹੋਣ ਜਦੋਂ ਵੀ ਦੇਸ ਤੇ ਭੀੜ ਬਣੀ ਉਨ੍ਹਾਂ ਤਨੋ ਮਨੋ ਦੇਸ ਦੀ ਸੇਵਾ ਕੀਤੀ ਹੈ ਭਾਵੇਂ ਕੋਈ ਕਿਸਾਨ ਹੈ ਤੇ ਭਾਵੇਂ ਸਿਪਾਹੀ, ਭਾਵੇਂ ਕੋਈ ਮਜ਼ਦੂਰ ਹੈ ਤੇ ਭਾਵੇਂ ਕੋਈ ਹਟਵਾਣੀਆ। ਆਜ਼ਾਦੀ ਤੋਂ ਬਾਅਦ ਪਾਕਿਸਤਾਨ ਨਾਲ ਤਿੰਨਾਂ ਜੰਗਾਂ ਵਿਚ ਸਿੱਖਾਂ ਦੀਆਂ ਕੁਰਬਾਨੀਆਂ ਨੂੰ ਸੁਨਹਿਰੀ ਅੱਖਰਾਂ ਨਾਲ ਲਿਖਿਆ ਜਾਂਦਾ ਹੈ। ਅਜੇ ਵੀ ਆਪਣੀ ਆਬਾਦੀ ਦੇ ਲਿਹਾਜ਼ ਤੋਂ ਕਿਤੇ ਜ਼ਿਆਦਾ ਸਿੱਖ ਆਪਣੇ-ਆਪ ਨੂੰ ਭਾਰਤੀ ਫ਼ੌਜ ਵਿਚ ਭਰਤੀ ਹੋਣ ਲਈ ਉਤਾਵਲੇ ਰਹਿੰਦੇ ਹਨ।

ਦੇਸ ਦੇ ਬਟਵਾਰੇ ਦਾ ਸਦਕਾ ਸਿੱਖਾਂ ਦੇ ਹਿੱਸੇ ਪੰਜਾਬ ਦਾ ਅਣਖ਼ਿਆਲਿਆ, ਉਜਾੜ ਇਲਾਕਾ ਆਇਆ। ਉਨ੍ਹਾਂ ਇਹਨੂੰ ਦੇਸ ਦੇ ਅਨਾਜ ਦਾ ਭੜੋਲਾ ਬਣਾ ਦਿਤਾ ਹੈ। ਅੱਜ ਪੰਜਾਬ ਦੇ ਸਿੱਖ ਭਾਰਤ ਵਿਚ ਆਪਣੇ-ਆਪ ਨੂੰ ਪ੍ਰਤੀ ਨਫ਼ਰ ਸਭ ਤੋਂ ਅਮੀਰ ਸਮਝਦੇ ਹਨ। ਉਨ੍ਹਾਂ ਦਸਤਕਾਰੀ ਵਿਚ ਵੀ ਕੋਈ ਘਟ ਉੱਨਤੀ ਨਹੀਂ ਕੀਤੀ। ਜਿਸ ਕਿਸੇ ਪਾਸੇ ਉਨ੍ਹਾਂ ਦਾ ਰੁਖ਼ ਹੋਇਆ ਉਨ੍ਹਾਂ ਆਪਣੀ ਹਿੰਮਤ ਤੇ ਸਾਹਸ ਦਾ ਸਦਕਾ ਹੈਰਾਨਕੁਨ ਤਰੱਕੀ ਕੀਤੀ ਹੈ। ਅੱਜ ਉਹ ਦੁਨੀਆਂ ਭਰ ਵਿਚ ਫੈਲੇ ਹੋਏ ਹਨ, ਹਰ ਥਾਂ ਉਹ ਹਰ ਕਸਬ ਵਿਚ ਸਿਰਕੱਢ ਹਨ। ਭਾਵੇਂ ਕਿਤੇ ਵੀ ਹੋਣ ਭਾਰਤ

ਉਨ੍ਹਾਂ ਦਾ ਘਰ ਹੈ। ਉਨ੍ਹਾਂ ਦੀਆਂ ਅੱਖਾਂ ਆਪਣੀ ਮਾਤਰ-ਭੂਮੀ ਤੇ ਲਗੀਆਂ ਰਹਿੰਦੀਆਂ ਹਨ।

ਸਿੱਖ ਭਾਰਤ ਦੀ ਹਰ ਗਤੀਵਿਧੀ ਵਿਚ ਹਮੇਸ਼ਾ ਅਗੇ ਅਗੇ ਰਹੇ ਹਨ। ਅੱਜ ਵੀ ਹਰ ਖੇਤਰ ਵਿਚ ਉਹ ਉੱਚ ਪਦਵੀਆਂ ਦੇ ਮਾਲਕ ਹਨ ਤੇ ਕੋਈ ਅਜਿਹਾ ਉੱਨਤੀ ਦਾ, ਦੇਸ ਸੇਵਾ ਦਾ ਅਵਸਰ ਨਹੀਂ ਜਿਸ ਤੋਂ ਉਨਾਂ ਨੂੰ ਵਾਂਝਿਆ ਰਖਿਆ ਜਾਂਦਾ ਹੋਵੇ। ਅੱਜ ਪੰਜਾਬ ਦੇ ਸਿੱਖ ਦੇਸ ਵਿਚ ਸਮਾਜਕ ਨਿਆਂ ਤੇ ਗ਼ਰੀਬੀ ਹਟਾਣ ਵਰਗੀਆਂ ਮੁਹਿੰਮਾਂ ਵਿਚ ਕਿਸੇ ਹੋਰ ਤੋਂ ਪਿਛੇ ਨਹੀਂ।

ਸਿੱਖਾਂ ਦੀ ਆਜ਼ਾਦੀ ਦੀ ਲੜਾਈ ਦੀ ਕਹਾਣੀ 1863 ਤੋਂ ਸ਼ੁਰੂ ਹੁੰਦੀ ਹੈ। ਜਦੋਂ ਗੁਰੂ ਰਾਮ ਸਿੰਘ (1816-1885) ਦੀ ਅਗਵਾਈ ਵਿਚ ਕੂਕਾ ਪੰਥੀਆਂ ਨੇ ਬਗ਼ਾਵਤ ਦਾ ਝੰਡਾ ਬੁਲੰਦ ਕੀਤਾ। ਇਹ ਲੋਕ ਇਕ ਅਰਧ-ਫ਼ੌਜੀ ਜਮਾਤ ਸਨ। ਉਨ੍ਹਾਂ ਨੂੰ ਹਥਿਆਰਾਂ ਦੀ ਵਰਤੋਂ ਦੀ ਸਿਖਲਾਈ ਦਿਤੀ ਜਾਂਦੀ ਸੀ। ਉਹ ਸੁਦੇਸ਼ੀ ਦਾ ਪਰਚਾਰ ਕਰਦੇ ਸਨ। ਘਰ ਵਿਚ ਕੱਤੇ ਸੂਤਰ ਦਾ ਖੱਦਰ ਪਾਂਦੇ ਤੇ ਸਾਦਾ ਜੀਵਨ ਗੁਜ਼ਾਰਦੇ ਸਨ। ਉਨ੍ਹਾਂ ਅੰਗਰੇਜ਼ ਸਰਕਾਰ ਦੀ ਕਿਸੇ ਸੰਸਥਾ ਨਾਲ ਕੋਈ ਸੰਬੰਧ ਨਹੀਂ ਸੀ ਰਖਿਆ। ਇਥੋਂ ਤਕ ਕਿ ਕਚਹਿਰੀਆਂ ਤੇ ਅਦਾਲਤਾਂ ਵਿਚ ਵੀ ਉਹ ਕਦੀ ਕਦਮ ਨਹੀਂ ਰਖਦੇ ਸਨ। ਉਨ੍ਹਾਂ ਨੇ ਡਾਕ ਦਾ ਵੀ ਆਪਣਾ ਪ੍ਰਬੰਧ ਕੀਤਾ ਹੋਇਆ ਸੀ। ਮਲੇਰਕੋਟਲਾ ਤੇ ਲੁਧਿਆਣੇ ਵਿਚ ਅਨੇਕ ਕੂਕਾ ਸੂਰਮਿਆਂ ਨੂੰ ਤੋਪਾਂ ਦੇ ਅਗੇ ਬੰਨ੍ਹ ਕੇ ਉੱਡਾ ਦਿਤਾ ਗਿਆ। ਉਨ੍ਹਾਂ ਦੇ ਨੇਤਾ ਗੁਰੂ ਰਾਮ ਸਿੰਘ ਜੀ ਨੂੰ ਬਰਮਾ ਜਲਾਵਤਨ ਕਰ ਦਿਤਾ ਗਿਆ ਜਿਥੇ ਆਪਣੇ ਦੇਸ ਲਈ ਸਹਿਕਦੇ 1885 ਵਿਚ ਉਹ ਜੋਤੀ ਜੋਤ ਸਮਾਏ ਦਸੀਂਦੇ ਹਨ।

ਆਜ਼ਾਦੀ ਲਈ ਸਿੱਖਾਂ ਦੀ ਜੰਗ ਦਾ ਅਗਲਾ ਮੀਲ-ਪੱਥਰ ਪੰਜਾਬ ਆਬਾਦਕਾਰੀ ਐਕਟ (1907) ਦੇ ਖ਼ਿਲਾਫ਼ ਅੰਦੋਲਨ ਸੀ। ਇਸ ਦੇ ਤਹਿਤ ਸਰਕਾਰ ਨਹਿਰੀ ਇਲਾਕੇ ਵਿਚ ਮਾਮਲੇ ਤੇ ਆਬਿਆਨੇ ਵਿਚ ਵਾਧਾ ਕਰਨਾ ਚਾਹ ਰਹੀ ਸੀ। ਪੰਜਾਬ ਦੇ ਕਈ ਦਿਹਾਤੀ ਇਲਾਕਿਆਂ ਵਿਚ ਗੜਬੜ ਫੈਲ ਗਈ। ਮੁਜ਼ਾਹਿਰੇ ਹੁੰਦੇ, ਲਾਠੀਆਂ ਚਲਦੀਆਂ, ਗੋਲੀਆਂ ਵਰਸਾਈਆਂ ਜਾਂਦੀਆਂ। ਕੀ ਲਾਹੌਰ ਤੇ ਕੀ ਰਾਵਲ-ਪਿੰਡੀ, ਸਾਰਾ ਪੰਜਾਬ ਉਤੇਜਿਤ ਹੋ ਉਠਿਆ। ਇਸੇ ਹੀ ਅੰਦੋਲਨ ਵਿਚ ਬਾਂਕੇ ਦਿਆਲ ਨੇ ਦੇਸਭਗਤੀ ਦਾ ਮਸ਼ਹੂਰ ਗੀਤ "ਪੱਗੜੀ ਸੰਭਾਲ ਜੱਟਾ, ਪਗੜੀ ਸੰਭਾਲ ਹੋ।" ਲਿਖਿਆ ਸੀ ਜਿਹੜਾ ਅੱਜ ਤੀਕ ਆਜ਼ਾਦੀ ਦੇ ਪਰਵਾਨਿਆਂ ਵਿਚ ਮਕਬੂਲ ਹੈ। ਇਸ ਐਜੀਟੇਸ਼ਨ ਦੀ ਅਗਵਾਈ ਸਰਦਾਰ ਅਜੀਤ ਸਿੰਘ ਤੇ ਲਾਲਾ ਲਾਜਪਤ ਰਾਏ ਹੋਰਾਂ ਕੀਤੀ। ਉਨ੍ਹਾਂ ਦੋਹਾਂ ਨੂੰ ਦੇਸ ਨਿਕਾਲਾ ਦੇ ਕੇ ਬਰਮਾਂ ਵਿਚ ਮਾਂਡਲੇ ਦੀ ਜੇਲ੍ਹ ਵਿਚ ਕੈਦ ਕਰ ਦਿਤਾ ਗਿਆ। ਬਰਮਾਂ ਤੋਂ ਸਰਦਾਰ ਅਜੀਤ ਸਿੰਘ ਰਿਹਾ ਹੋ ਕੇ

ਕੈਨੇਡਾ ਚਲੇ ਗਏ ਜਿਥੇ ਉਨ੍ਹਾਂ ਗ਼ਦਰ ਪਾਰਟੀ ਨਾਲ ਮਿਲ ਕੇ ਦੇਸ ਦੀ ਆਜ਼ਾਦੀ ਵਿਚ ਮਹਾਨ ਯੋਗਦਾਨ ਪਾਇਆ।

ਗ਼ਦਰ ਪਾਰਟੀ ਲਾਲਾ ਹਰਦਿਆਲ ਦੀ ਅਗਵਾਈ ਵਿਚ ਸੋਹਨ ਸਿੰਘ ਭਕਨਾ ਦਵਾਰਾ ਸ਼ੁਰੂ ਕੀਤੀ ਗਈ ਸੀ। ਉਨ੍ਹਾਂ ਭਾਰਤ ਵਿਚ ਅੰਗਰੇਜ਼ੀ ਰਾਜ ਨੂੰ ਖ਼ਤਮ ਕਰਨ ਦਾ ਪ੍ਰਣ ਲਿਆ ਤੇ ਇਸ ਲਈ ਜੇ ਲੋੜ ਪਵੇ ਤਾਂ ਹਥਿਆਰਾਂ ਦੀ ਵਰਤੋਂ ਨੂੰ ਵੀ ਜਾਇਜ਼ ਕਰਾਰ ਦਿਤਾ। ਅੰਗਰੇਜ਼ੀ ਰਾਜ ਖ਼ਤਮ ਕਰਕੇ ਉਹ ਆਪਣੇ ਦੇਸ ਵਿਚ ਇਕ ਲੋਕਰਾਜ ਕਾਇਮ ਕਰਨਾ ਚਾਹੁੰਦੇ ਸਨ ਜਿਸ ਵਿਚ ਹਰ ਕਿਸੇ ਨੂੰ ਪੂਰੀ ਪੂਰੀ ਆਜ਼ਾਦੀ ਹੋਣੀ ਸੀ, ਬਰਾਬਰੀ ਦੇ ਅਧਿਕਾਰ ਹੋਣੇ ਸਨ। ਗ਼ਦਰ ਪਾਰਟੀ ਨੇ ਆਪਣਾ ਵਡਾ ਦਫ਼ਤਰ ਸਾਨ ਫ਼ਰਾਂਸਿਸਕੋ ਵਿਚ ਖੋਲ੍ਹਿਆ। ਉਨ੍ਹਾਂ ਇਕ ਹਫ਼ਤਾਵਾਰੀ ਅਖ਼ਬਾਰ ਸ਼ੁਰੂ ਕੀਤਾ ਜਿਸ ਦਾ ਨਾਂ "ਗ਼ਦਰ" ਸੀ। ਆਪਣੀ ਪਾਰਟੀ ਦੀ ਧਰਮ-ਨਿਰਪੇਖਤਾ ਨੂੰ ਮੁਖ ਰਖਦੇ ਹੋਏ ਉਨ੍ਹਾਂ ਇਹ ਫ਼ੈਸਲਾ ਕੀਤਾ ਕਿ ਆਪਣੀ ਕਿਸੇ ਮੀਟਿੰਗ ਵਿਚ ਭਾਵੇਂ ਉਪਚਾਰਿਕ ਹੋਵੇ ਭਾਵੇਂ ਅਨੁਉਪਚਾਰਿਕ, ਉਹ ਮਜ਼੍ਹਬ ਦਾ ਕਦੀ ਜ਼ਿਕਰ ਨਹੀਂ ਕਰਨਗੇ। ਧਰਮ ਹਰ ਪ੍ਰਾਣੀ ਦਾ ਨਿੱਜੀ ਮਾਮਲਾ ਸੀ। ਨਾ ਹੀ ਖ਼ੁਰਾਕ ਦੇ ਮਾਮਲੇ ਵਿਚ ਉਹ ਕੋਈ ਭੇਦ-ਭਾਵ ਕਬੂਲ ਕਰਨਗੇ। ਥੋੜ੍ਹੀ ਦੇਰ ਬਾਅਦ ਕਰਤਾਰ ਸਿੰਘ ਸਰਾਭਾ, ਡਾਕਟਰ ਮਥਰਾ ਸਿੰਘ ਤੇ ਜਵੰਦ ਸਿੰਘ ਉਨ੍ਹਾਂ ਵਿਚ ਆਣ ਸ਼ਾਮਲ ਹੋਏ। ਇਹ ਤਿੰਨੋ ਫਿਰ ਆਪਣੇ ਦੇਸ ਵਿਚ ਫਾਂਸੀ ਤੇ ਚੜ੍ਹਾਏ ਗਏ।

ਗ਼ਦਰ ਪਾਰਟੀ ਦੀਆਂ ਸ਼ਾਖ਼ਾਂ ਅਮਰੀਕਾ ਤੇ ਕੈਨੇਡਾ ਤੋਂ ਛੁੱਟ ਸ਼ੰਘਈ, ਹਾਂਗਕਾਂਗ, ਫ਼ਿਲਪਾਈਨ, ਥਾਈਲੈਂਡ ਤੇ ਪਾਨਾਮਾ ਵਿਚ ਵੀ ਖੋਲ੍ਹੀਆਂ ਗਈਆਂ। ਇਹ ਲੋਕ ਆਪਣੇ ਕੁਝ ਕੁ ਚੁਣੇ ਹੋਏ ਮੈਂਬਰਾਂ ਨੂੰ ਹਥਿਆਰਾਂ ਦੀ ਵਰਤੋਂ ਦੀ ਸਿਖਲਾਈ ਵੀ ਦਿੰਦੇ ਸਨ।

ਗ਼ਦਰ ਪਾਰਟੀ ਦੀਆਂ ਗਤੀਵਿਧੀਆਂ ਨੂੰ ਕਾਮਾਗਾਟਾਮਾਰੂ ਘਟਨਾ ਤੋਂ ਬੜੀ ਤਕਵੀਅੱਤ ਮਿਲੀ। ਇਸ ਘਟਨਾ ਤੋਂ ਗ਼ਦਰ ਪਾਰਟੀ ਦੇ ਮੈਂਬਰਾਂ ਨੂੰ ਅਜਿਹਾ ਉਤਸ਼ਾਹ ਮਿਲਿਆ ਕਿ ਉਨ੍ਹਾਂ ਨੇ ਮੁੜ ਪ੍ਰਣ ਕਰ ਲਿਆ ਕਿ ਫ਼ਰੰਗੀ ਰਾਜ ਦਾ ਆਪਣੇ ਦੇਸ਼ ਵਿਚੋਂ ਖ਼ਾਤਮਾ ਕਰਕੇ ਹੀ ਰਹਿਣਗੇ। ਇਸ ਲਈ ਭਾਵੇਂ ਕੋਈ ਕੁਰਬਾਨੀ ਦੇਣੀ ਪਵੇ ਉਹ ਤਿਆਰ ਸਨ।

ਕਾਮਾਗਾਟਾਮਾਰੂ ਇਕ ਜਾਪਾਨੀ ਜਹਾਜ਼ ਦਾ ਨਾਂ ਸੀ ਜਿਹੜਾ ਬਾਬਾ ਗੁਰਦਿਤਾ ਸਿੰਘ ਨੇ ਹਿੰਦੁਸਤਾਨੀ ਪਰਵਾਸੀਆਂ ਨੂੰ ਕੈਨੇਡਾ ਲਿਜਾਣ ਲਈ ਕਰਾਏ ਤੇ ਕੀਤਾ ਸੀ। ਉਨ੍ਹਾਂ ਦਿਨਾਂ ਵਿਚ ਦੇਸ ਵਿਚ ਬੇਕਾਰੀ ਹੋਣ ਕਰਕੇ ਕਈ ਸਾਹਸੀ ਪੰਜਾਬੀ ਕੰਮ-ਕਾਜ ਦੀ ਤਲਾਸ਼ ਵਿਚ ਬਦੇਸ ਤੁਰ ਜਾਂਦੇ ਸਨ। ਕਿਉਂਕਿ ਕਨੇਡਾ ਕਾਮਨ ਵੈਲਥ ਵਿਚ ਸੀ, ਹਿੰਦੁਸਤਾਨੀ ਵਸਨੀਕ ਉਥੇ ਬਿਨਾਂ ਰੋਕਟੋਕ ਜਾ ਸਕਦੇ ਸਨ। ਪਰ ਅੰਗਰੇਜ਼ ਦੇ ਇਸ਼ਾਰੇ

ਤੇ ਕੈਨੇਡਾ ਦੀ ਸਰਕਾਰ ਨੇ ਇਕ ਕਾਨੂੰਨ ਪਾਸ ਕਰਕੇ ਏਸ਼ੀਆ ਦੇ ਵਸਨੀਕਾਂ ਤੇ ਆਪਣੇ ਦੇਸ਼ ਵਿਚ ਆਉਣ ਤੇ ਪਾਬੰਦੀ ਲਾ ਦਿਤੀ। ਇਹ ਪਾਬੰਦੀ ਕੇਵਲ ਭਾਰਤੀਆਂ ਤੇ ਹੀ ਲਾਈ ਗਈ ਸੀ ਕਿਉਂਕਿ ਚੀਨੀ ਤੇ ਜਾਪਾਨੀ ਵਸਨੀਕਾਂ ਨੂੰ ਉਹ ਲੋਕ ਉਂਜ ਦੇ ਉਂਜ ਆਪਣੇ ਦੇਸ਼ ਵਿਚ ਆਉਣ ਦੀ ਆਗਿਆ ਦੇ ਰਹੇ ਸਨ। ਸਿੱਖ ਇਸ ਵਿਤਕਰੇ ਨੂੰ ਕਿਵੇਂ ਮਨਜ਼ੂਰ ਕਰਦੇ ? ਇਸ ਦੇ ਵਿਰੁਧ ਆਵਾਜ਼ ਉਠਾਣ ਲਈ 376 ਮੁਸਾਫ਼ਰਾਂ ਨੂੰ ਲੈਕੇ ਕਾਮਾਗਾਟਾਮਾਰੂ 22 ਮਈ, 1914 ਨੂੰ ਵੈਨਕੂਵਰ ਜਾ ਅਪੜਿਆ। ਇਨ੍ਹਾਂ ਮੁਸਾਫ਼ਰਾਂ ਨੂੰ ਕੈਨੇਡਾ ਵਿਚ ਵੜਨ ਨਹੀਂ ਦਿਤਾ ਗਿਆ। ਜਹਾਜ਼ ਸਮੁੰਦਰ ਵਿਚੇ ਅਟਾਟਾਲ ਖਲੋਤਾ ਰਿਹਾ। ਜਹਾਜ਼ ਦੇ ਮੁਸਾਫ਼ਰਾਂ ਦਾ ਰਾਸ਼ਨ ਪਾਣੀ ਮੁਕ ਗਿਆ, ਦਵਾਈਆਂ ਮੁਕ ਗਈਆਂ ਪਰ ਕੈਨੇਡੀਅਨ ਸਰਕਾਰ ਟਸ ਤੋਂ ਮਸ ਨਹੀਂ ਹੋ ਰਹੀ ਸੀ। ਫੇਰ ਸਥਾਨਕ ਪੁਲਸ ਨਾਲ ਉਨ੍ਹਾਂ ਦੀ ਝੜਪ ਵੀ ਹੋ ਗਈ। ਦੋਹਾਂ ਪਾਸਿਉਂ ਗੋਲੀ ਚਲੀ। ਕੈਨੇਡਾ ਦੀ ਸਰਕਾਰ ਉਨ੍ਹਾਂ ਨੂੰ ਪਰਤਣ ਲਈ ਵੀ ਰਾਸ਼ਨ ਪਾਣੀ ਦੇਣ ਤੋਂ ਇਨਕਾਰੀ ਸੀ। ਇਹ ਸੁਣ ਕੇ ਕੈਨੇਡਾ ਵਿਚ ਦੇ ਹਿੰਦੁਸਤਾਨੀ ਅਸਲੋਂ ਦੇ ਲੋਕ ਤੜਫ ਉਠੇ। ਉਨ੍ਹਾਂ ਧਮਕੀ ਦਿਤੀ ਕਿ ਉਹ ਸਾਰੇ ਦੇ ਸਾਰੇ ਵੈਨਕੂਵਰ ਸ਼ਹਿਰ ਦਾ ਤਹਿਸ-ਨਹਿਸ ਕਰ ਦੇਣਗੇ। ਹੁਣ ਕੈਨੇਡਾ ਸਰਕਾਰ ਦੇ ਹੋਸ਼ ਠਿਕਾਣੇ ਤੇ ਆਏ ਤੇ ਫ਼ੈਸਲਾ ਹੋਇਆ ਕਿ ਉਹ ਜਹਾਜ਼ ਦੀ ਵਾਪਸੀ ਲਈ ਲੋੜ ਦੇ ਮੁਤਾਬਿਕ ਰਾਸ਼ਨ-ਪਾਣੀ ਦੇਣਗੇ। ਇੰਜ ਕਾਮਾਗਾਟਾਮਾਰੂ ਦੋ ਮਹੀਨੇ ਤੋਂ ਬਾਅਦ ਵਾਪਸ ਤੁਰ ਪਿਆ। ਮੁੜਦਿਆਂ ਯੋਕੋਹਾਮਾ ਵਿਖੇ ਉਨ੍ਹਾਂ ਨੂੰ ਹਥਿਆਰਾਂ ਨਾਲ ਲੈਸ ਕੀਤਾ ਗਿਆ ਤੇ ਬਾਬਾ ਸੋਹਣ ਸਿੰਘ ਭਕਨਾ ਤੇ ਬਾਬਾ ਗੁਰਦਿਤ ਸਿੰਘ ਦੀ ਅਗਵਾਈ ਵਿਚ ਹਰੇਕ ਮੁਸਾਫ਼ਰ ਕੱਟੜ ਕ੍ਰਾਂਤੀਕਾਰੀ ਬਣ ਗਿਆ।

ਇਤਨੇ ਵਿਚ ਪਹਿਲੀ ਵਿਸ਼ਵ ਜੰਗ ਸ਼ੁਰੂ ਹੋ ਗਈ ਸੀ। ਜਦੋਂ ਕਾਮਾਗਾਟਾਮਾਰੂ ਕਲਕੱਤੇ ਅਪੜਿਆ ਉਹਦੇ ਮੁਸਾਫ਼ਰਾਂ ਨਾਲ ਬੜਾ ਭੈੜਾ ਸਲੂਕ ਕੀਤਾ ਗਿਆ। ਉਨ੍ਹਾਂ ਦੇ ਪੁਜਣ ਤੋਂ ਪਹਿਲੇ ਹੀ ਉਨ੍ਹਾਂ ਨੂੰ ਪੰਜਾਬ ਵਾਪਸ ਲਿਜਾਣ ਲਈ ਗੱਡੀ ਤਿਆਰ ਖਲੋਤੀ ਸੀ। ਇਹ ਗੱਲ ਗ਼ੈਰਤਮੰਦ ਪੰਜਾਬੀਆਂ ਨੂੰ ਮਨਜ਼ੂਰ ਨਹੀਂ ਸੀ। ਉਹ ਚਾਹੁੰਦੇ ਸਨ ਕਿ ਕੁਝ ਚਿਰ ਉਹ ਕਲਕੱਤੇ ਰਹਿ ਕੇ ਥੋੜ੍ਹਾ-ਬਹੁਤ ਕਮਾ ਲੈਣ ਤਾਂ ਜੋ ਉਨ੍ਹਾਂ ਨੂੰ ਖ਼ਾਲੀ ਹੱਥ ਆਪਣੇ ਘਰਾਂ ਨੂੰ ਨਾ ਪਰਤਣਾ ਪਵੇ। ਪੁਲਸ ਨਾਲ ਝੜਪ ਹੋ ਕੇ ਰਹੀ ਜਿਸ ਵਿਚ 18 ਮੁਸਾਫ਼ਰ ਸ਼ਹੀਦ ਹੋਏ। ਪਰ ਬਾਬਾ ਗੁਰਦਿਤ ਸਿੰਘ ਤੇ 28 ਹੋਰ ਮੁਸਾਫ਼ਰ ਨੱਠ ਜਾਣ ਵਿਚ ਸਫ਼ਲ ਹੋ ਗਏ। ਬਾਬਾ ਗੁਰਦਿਤ ਸਿੰਘ ਇਸ ਤੋਂ ਬਾਅਦ 7 ਸਾਲ ਰੂਪੋਸ਼ ਰਹੇ। ਆਖ਼ਰ ਨਨਕਾਣਾ ਸਾਹਿਬ ਵਿਖੇ ਉਨ੍ਹਾਂ ਆਪਣੇ-ਆਪ ਨੂੰ ਪੁਲਸ ਦੇ ਹਵਾਲੇ ਕਰ ਦਿਤਾ।

ਭਾਰਤ ਦੀ ਸਿਆਸਤ ਨੂੰ ਗ਼ਦਰ ਪਾਰਟੀ ਨੇ ਕਈ ਇਨਕਲਾਬੀ ਦਿਤੇ। ਕਿਹਾ

ਜਾਂਦਾ ਹੈ ਕਿ 1914-18 ਦੇ ਦੌਰਾਨ 8000 ਭਾਰਤੀ ਜਿਹੜੇ ਬਦੇਸੋਂ ਪਰਤੇ ਉਨ੍ਹਾਂ ਵਿਚੋਂ 5000 ਨੂੰ ਕੈਦ ਕਰ ਦਿਤਾ ਗਿਆ ਤੇ ਬਾਕੀ 2500 ਤੇ ਨਜ਼ਰ ਰਖੀ ਜਾਣ ਲਗ ਪਈ। ਇਸ ਪਾਰਟੀ ਦੇ ਹਮਦਰਦ ਫ਼ੌਜ ਵਿਚ ਸਨ ਪਰ ਯੋਗ ਲੀਡਰਸ਼ਿਪ ਤੇ ਅਨੁਸ਼ਾਸਨ ਨਾ ਹੋਣ ਕਰਕੇ ਇਹ ਲੋਕ ਕੋਈ ਵਿਸ਼ੇਸ਼ ਮੱਲ ਨਹੀਂ ਮਾਰ ਸਕੇ। ਤਾਂ ਵੀ ਸਰਕਾਰ ਉਨ੍ਹਾਂ ਦਾ ਪਿੱਛਾ ਕਰਦੀ ਰਹੀ। ਮਸ਼ਕੂਕ ਫੜੇ ਜਾਂਦੇ। ਇਸ ਤਰ੍ਹਾਂ ਦੇ 194 ਇਨਕਲਾਬੀਆਂ ਵਿਚੋਂ 180 ਪੰਜਾਬੀ ਸਨ। ਤੇ ਵਧੇਰੇ ਕਰਕੇ ਸਿੱਖ। ਉਨ੍ਹਾਂ ਤੇ ਦੇਸ-ਦ੍ਰੋਹੀ ਦਾ ਇਲਜ਼ਾਮ ਲਾਇਆ ਜਾਂਦਾ। ਇਨ੍ਹਾਂ ਵਿਚੋਂ 12 ਨੂੰ ਫਾਂਸੀ ਤੇ ਲਟਕਾਇਆ ਗਿਆ। ਬਾਕੀਆਂ ਵਿਚੋਂ ਕਈਆਂ ਨੂੰ ਉਮਰ ਕੈਦ ਦੀ ਸਜ਼ਾ ਦਿਤੀ ਗਈ। ਕੁਝ ਕੁ ਜਲਾਵਤਨ ਕਰ ਦਿਤੇ ਗਏ। ਤੇ ਇੰਜ ਜਿਹੜੇ ਬਚੇ ਉਨ੍ਹਾਂ ਨੂੰ ਵਖ ਵਖ ਮੁੱਦਤ ਲਈ ਜੇਲ੍ਹਾਂ ਵਿਚ ਸੁਟ ਦਿਤਾ ਗਿਆ।

ਇਹ ਵੇਖਦੇ ਹੋਏ ਕਿ 1914 ਦੇ ਮਦਰਾਸ ਵਿਚ ਹੋਏ ਆਲ ਇੰਡੀਆ ਕਾਂਗਰਸ ਕਮੇਟੀ ਦੇ ਸਮਾਗਮ ਵਿਚ ਬਰਤਾਨੀਆਂ ਦੇ ਬਾਦਸ਼ਾਹ ਦੀ ਤਸਵੀਰ ਮੁਖ ਹਾਲ ਵਿਚ ਲਟਕਾਈ ਗਈ ਸੀ ਤੇ ਸੂਬੇ ਦੇ ਗਵਰਨਰ ਨੂੰ ਕਾਂਗਰਸ ਦੇ ਸੈਸ਼ਨ ਵਿਚ ਸ਼ਾਮਲ ਹੋਣ ਦਾ ਨਿਮੰਤ੍ਰਣ ਦਿਤਾ ਗਿਆ ਸੀ, ਗ਼ਦਰ ਪਾਰਟੀ ਦਾ ਇਹ ਸਭ ਕੁਝ ਕਰਨਾ ਜੋ ਉਹ ਕਰ ਰਹੇ ਸਨ ਕੋਈ ਮਾਮੂਲੀ ਸਾਹਸ ਦੀ ਗੱਲ ਨਹੀਂ ਸੀ। ਗ਼ਦਰ ਪਾਰਟੀ ਦੀ ਸਭ ਤੋਂ ਅਹਿਮ ਦੇਣ ਇਹ ਹੈ ਕਿ ਅੰਗਰੇਜ਼ ਸਰਕਾਰ ਨੂੰ ਇਨ੍ਹਾਂ ਲੋਕਾਂ ਨੇ ਨਿਸਚਾ ਕਰਵਾ ਦਿਤਾ ਕਿ ਭਾਰਤ ਵਿਚ ਉਹ ਹਮੇਸ਼ਾ ਹਮੇਸ਼ਾ ਲਈ ਨਹੀਂ ਰਹਿ ਸਕਣਗੇ। ਉਨ੍ਹਾਂ ਨੂੰ ਭਾਰਤੀਆਂ ਨਾਲ ਅਗੇ ਪਿਛੇ ਸਮਝੌਤਾ ਕਰਨਾ ਪਵੇਗਾ।

ਉਧਰ 1917 ਦਾ ਰੂਸ ਵਿਚ ਅਕਤੂਬਰ ਇਨਕਲਾਬ ਇਕ ਹੋਰ ਘਟਨਾ ਸੀ ਜਿਸ ਅੰਗਰੇਜ਼ ਦੇ ਕੰਨ ਖੋਲ੍ਹ ਦਿਤੇ। ਸੋਵੀਅਤ ਰੂਸ ਵਿਚ ਜ਼ਾਰ ਦੀ ਹਕੂਮਤ ਦਾ ਖ਼ਾਤਮਾ ਤੇ ਮਜ਼ਦੂਰਾਂ ਕਿਸਾਨਾਂ ਦੀ ਕ੍ਰਾਂਤੀ ਦਾ ਪ੍ਰਛਾਵਾਂ ਲਗਾਤਾਰ ਭਾਰਤ ਉਤੇ ਪੈਣ ਲਗ ਪਿਆ ਤੇ ਅੰਗਰੇਜ਼ ਦਾ ਸਾਮਰਾਜ ਜਿਸ ਤੇ ਸੂਰਜ ਕਦੀ ਨਹੀਂ ਡੁਬਦਾ ਸੀ ਖ਼ਤਮ ਹੁੰਦਾ ਨਜ਼ਰ ਆਉਣ ਲਗ ਪਿਆ।

ਪਹਿਲੀ ਆਲਮੀ ਜੰਗ ਖ਼ਤਮ ਹੋ ਗਈ। ਪਰ ਪੰਜਾਬ ਵਿਚ ਉਂਜ ਦੀ ਉਂਜ ਹਲਚਲ ਜਾਰੀ ਰਹੀ। ਫ਼ੌਜ ਵਿਚੋਂ ਜਿਨ੍ਹਾਂ ਦੀ ਛਟਣੀ ਕੀਤੀ ਗਈ ਉਸ ਵਿਚ 80,000 ਸਿੱਖ ਸਨ। ਉਧਰ ਮਹਾਤਮਾਂ ਗਾਂਧੀ ਨੇ ਆਜ਼ਾਦੀ ਦੇ ਅੰਦੋਲਨ ਦੀ ਵਾਗ-ਡੋਰ ਸੰਭਾਲ ਲਈ ਸੀ। ਗਾਂਧੀ ਜੀ ਨੂੰ ਅੰਗਰੇਜ਼ ਦੀ ਨੇਕ ਨੀਯਤੀ ਤੇ ਬੜਾ ਵਿਸ਼ਵਾਸ ਸੀ, ਪਰ ਇਹ ਵੇਖ ਕੇ ਉਨ੍ਹਾਂ ਨੂੰ ਹੈਰਾਨੀ ਹੋਈ ਕਿ ਭਾਵੇਂ ਭਾਰਤ ਦੀ ਮਦਦ ਨਾਲ ਉਹ ਜੰਗ ਜਿੱਤ ਗਿਆ ਸੀ, ਫ਼ਰੰਗੀ ਦਾ ਭਾਰਤ ਛਡਣ ਦਾ ਕੋਈ

ਇਰਾਦਾ ਨਹੀਂ ਸੀ। ਮਜਬੂਰ ਹੋ ਕੇ ਗਾਂਧੀ ਜੀ ਨੇ ਸੱਤਿਆਗ੍ਰਹਿ ਦਾ ਐਲਾਨ ਕਰ ਦਿਤਾ।

13 ਅਪਰੈਲ 1919 ਨੂੰ ਪਵਿੱਤਰ ਵਿਸਾਖੀ ਦੇ ਦਿਨ ਜਿਸ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦਾ ਪਾਨ ਕਰਵਾ ਕੇ ਖਾਲਸਾ ਪੰਥ ਦੀ ਬੁਨਿਆਦ ਰਖੀ ਸੀ, ਅੰਮ੍ਰਿਤਸਰ ਜਲ੍ਹਿਆਂ ਵਾਲੇ ਬਾਗ਼ ਵਿਚ ਵਿਸਾਖੀ ਦੇ ਮੇਲੇ 'ਤੇ ਬੇਸ਼ੁਮਾਰ ਲੋਕ ਇਕੱਠੇ ਹੋਏ। ਉਨ੍ਹਾਂ ਵਿਚ ਮਰਦ ਵੀ ਸਨ, ਬੱਚੇ ਵੀ ਸਨ। ਬ੍ਰਿਗੇਡੀਅਰ ਜਨਰਲ ਐਡਵਰਡ ਹੈਰੀ ਡਾਇਰ ਜਿਹੜਾ ਦੋ ਦਿਨ ਪਹਿਲੇ ਆਪਣੀ ਫ਼ੌਜ ਨਾਲ ਸ਼ਹਿਰ ਵਿਚ ਆਇਆ ਸੀ, ਜਲ੍ਹਿਆਂ ਵਾਲੇ ਬਾਗ਼ ਪੁਜਾ। ਉਸ ਬਾਗ਼ ਤੋਂ ਬਾਹਰ ਜਾਣ ਵਾਲਾ ਇਕੋ ਇਕ ਰਾਹ ਬੰਦ ਕਰ ਦਿਤਾ ਤੇ ਨਿਹੱਥੇ ਲੋਕਾਂ ਤੇ ਗੋਲੀਆਂ ਵਰਸਾਣੀਆਂ ਸ਼ੁਰੂ ਕਰ ਦਿਤੀਆਂ। ਤੜ ਤੜ ਗੋਲੀਆਂ ਵਰ੍ਹ ਰਹੀਆਂ ਸਨ ਤੇ ਬੇਕਸੂਰ ਲੋਕਾਂ ਨੂੰ ਸਮਝ ਨਹੀਂ ਆਂਦੀ ਸੀ ਕੋਈ ਕਿਧਰ ਜਾਏ। ਆਖ਼ਿਰ ਜਦੋਂ ਉਹਦਾ ਸਾਰਾ ਗੋਲੀ-ਸਿੱਕਾ ਮੁਕ ਗਿਆ ਤਾਂ ਕਿਤੇ ਉਸ ਸਾਹ ਲਿਆ। 390 ਆਦਮੀ ਤੇ ਥਾਂ ਤੇ ਹੀ ਸ਼ਹੀਦ ਹੋ ਗਏ ਤੇ ਹੋਰ ਕਿਤਨੇ ਜ਼ਖ਼ਮੀ ਹੋਏ। ਸ਼ਹੀਦ ਹੋਏ ਤੇ ਫਟੜਾਂ ਵਿਚ ਸਿੱਖਾਂ ਦੀ ਗਿਣਤੀ ਸਭ ਤੋਂ ਵਧੇਰੇ ਸੀ।

ਇਹ ਵੇਖ ਕੇ ਪੰਜਾਬ ਦੇ ਲੋਕ ਅੱਗ-ਬਗੂਲਾ ਹੋ ਗਏ। ਉਨ੍ਹਾਂ ਡਾਕਖ਼ਾਨਿਆਂ ਤੇ ਹੋਰ ਸਰਕਾਰੀ ਇਮਾਰਤਾਂ ਨੂੰ ਅੱਗਾਂ ਲਾਣੀਆਂ ਸ਼ੁਰੂ ਕਰ ਦਿਤੀਆਂ। ਜਿਥੇ ਕਿਥੇ ਵੀ ਕੋਈ ਗੋਰਾ ਨਜ਼ਰ ਆਂਦਾ ਉਹਦੀ ਹੱਤਿਆ ਕਰ ਦਿਤੀ ਜਾਂਦੀ। ਰੇਲ ਦੀਆਂ ਪਟੜੀਆਂ ਉਖਾੜ ਦਿਤੀਆਂ ਗਈਆਂ। ਟੈਲੀਫ਼ੋਨ ਤੇ ਬਿਜਲੀ ਦੀਆਂ ਤਾਰਾਂ ਕੱਟ ਦਿੱਤੀਆਂ ਗਈਆਂ। ਸਾਰਾ ਪੰਜਾਬ ਜਿਵੇਂ ਭੜਕ ਉਠਿਆ ਹੋਵੇ। ਸਰਕਾਰ ਨੇ ਮਾਰਸ਼ਲ ਲਾਅ ਲਾਗੂ ਕਰਕੇ ਹਰ ਸ਼ਹਿਰ ਵਿਚ ਹਰ ਪਿੰਡ ਵਿਚ ਦਮਨ ਦੀਆਂ ਕਾਰਵਾਈਆਂ ਸ਼ੁਰੂ ਕਰ ਦਿਤੀਆਂ।

ਹੁਣ ਪੰਜਾਬ ਸਿਆਸੀ ਸਰਗਰਮੀ ਦਾ ਕੇਂਦਰ ਬਿੰਦੂ ਬਣ ਗਿਆ। ਨੋਬਲ ਇਨਾਮ ਜੇਤੂ ਕਵੀ ਰਾਬਿੰਦਰ ਨਾਥ ਟੈਗੋਰ ਨੇ ਅੰਗਰੇਜ਼ ਸਰਕਾਰ ਵਲੋਂ ਦਿਤੇ ਸਰ ਦੇ ਖ਼ਿਤਾਬ ਨੂੰ ਜਲ੍ਹਿਆਂ ਵਾਲੇ ਕਾਂਡ ਦੇ ਵਿਰੋਧ ਵਿਚ ਵਾਪਸ ਕਰ ਦਿਤਾ। ਉਸੇ ਵਰ੍ਹੇ ਦਸੰਬਰ ਵਿਚ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਨੇ ਆਪਣਾ ਸਮਾਗਮ ਅੰਮ੍ਰਿਤਸਰ ਵਿਚ ਰਖਿਆ। ਇਸ ਵਿਚ ਹੋਰਨਾਂ ਤੋਂ ਇਲਾਵਾ ਮਹਾਤਮਾ ਗਾਂਧੀ, ਮੋਤੀਲਾਲ ਨਹਿਰੂ, ਮਦਨ ਮੋਹਨ ਮਾਲਵੀਆ, ਜਵਾਹਰਲਾਲ ਨਹਿਰੂ, ਸੀ. ਐਫ਼. ਐਂਡ੍ਰੀਊਜ਼, ਡਾਕਟਰ ਐਮ. ਏ. ਅਨਸਾਰੀ, ਅਲੀ ਬਰਾਦਰ ਤੇ ਹਕੀਮ-ਅਜਮਲ ਖ਼ਾਂ ਸ਼ਾਮਲ ਹੋਏ। ਉਘੇ ਪੰਜਾਬੀ ਲੀਡਰ ਜਿਨ੍ਹਾਂ ਇਸ ਕਾਨਫ਼ਰੰਸ ਵਿਚ ਹਿੱਸਾ ਲਿਆ, ਬਾਬਾ ਖੜਕ ਸਿੰਘ, ਲਾਲਾ ਲਾਜਪਤ ਰਾਏ ਤੇ ਸਰਦਾਰ ਸਰਦੂਲ ਸਿੰਘ ਕਵੀਸ਼ਰ ਸਨ।

ਹੁਣ ਸਿੱਖ ਮਹਾਤਮਾ ਗਾਂਧੀ ਤੇ ਜਵਾਹਰਲਾਲ ਨਹਿਰੂ ਨੂੰ ਕੌਮੀ ਲੀਡਰ ਦੇ ਤੌਰ ਤੇ ਜਾਨਣ ਲਗੇ ਤੇ ਉਨ੍ਹਾਂ ਤੋਂ ਹੁੰਗਾਰਾ ਲੈਣ ਲਗ ਪਏ ਸਨ। ਇਕ ਛਾਲ ਤੇ ਕਈ ਸਿੱਖ ਨੇਤਾ ਦੇਸ ਦੀ ਰਾਜਸੀ ਜਦੋ-ਜਹਿਦ ਦੀ ਸਭ ਤੋਂ ਅਗਲੀ ਕਤਾਰ ਵਿਚ ਆ ਖਲੋਤੇ। 1920 ਵਿਚ ਸਰਦਾਰ ਖੜਕ ਸਿੰਘ ਦੀ ਪ੍ਰਧਾਨਗੀ ਹੇਠ ਇਕ ਸਿੱਖ ਕਾਨਫਰੰਸ ਲਾਹੌਰ ਵਿਚ ਬੁਲਾਈ ਗਈ। ਇਸ ਵਿਚ ਮਹਾਤਮਾ ਗਾਂਧੀ ਵੀ ਸ਼ਾਮਲ ਹੋਏ।

ਇਹੀ ਸਮਾਂ ਸੀ ਜਦੋਂ ਅਕਾਲੀ ਲਹਿਰ ਸ਼ੁਰੂ ਹੋਈ। ਭਾਵੇਂ ਇਸ ਲਹਿਰ ਦਾ ਮਨੋਰਥ ਮਹੰਤਾਂ ਤੋਂ ਗੁਰਦੁਆਰਿਆਂ ਦਾ ਕਬਜ਼ਾ ਛੁਡਾਣਾ ਸੀ ਤੇ ਉਨ੍ਹਾਂ ਦੀਆਂ ਪੀੜੀਉਂ-ਪੀੜ੍ਹੀ ਪਰਪੱਕ ਕੀਤੀਆਂ ਰੀਤੀਆਂ ਤੇ ਕੁਰੀਤੀਆਂ ਤੋਂ ਸਿੱਖ ਰਹਿਣੀ-ਬਹਿਣੀ ਨੂੰ ਨਿਵਿਰਤ ਕਰਨਾ ਸੀ, ਇਸ ਅੰਦੋਲਨ ਦਾ ਸਦਕਾ ਸਿੱਖ ਪੰਥ ਵਿਚ ਸਿਆਸੀ ਜਾਗ੍ਰਤੀ ਆਈ ਤੇ ਆਜ਼ਾਦੀ ਦਾ ਜਜ਼ਬਾ ਉਸਲਵੱਟੇ ਲੈਣ ਲਗ ਪਿਆ।

ਗੁਰਦੁਆਰਾ ਸੁਧਾਰ ਲਹਿਰ ਸਿੱਖ ਕੌਮ ਲਈ ਇਕ ਕਰੜਾ ਇਮਤਿਹਾਨ ਸੀ। ਜੱਦੀ ਮਹੰਤ ਗੁਰਦੁਆਰਿਆਂ ਦਾ ਕਬਜ਼ਾ ਛੱਡਣ ਲਈ ਹਰਗਿਜ਼ ਤਿਆਰ ਨਹੀਂ ਸਨ। ਗੁਰਦੁਆਰਿਆਂ ਦੇ ਨਾਲ ਜਾਗੀਰਾਂ ਲਗੀਆਂ ਹੋਈਆਂ ਸਨ ਤੇ ਫੇਰ ਹਜ਼ਾਰਾਂ ਰੁਪਏ ਚੜ੍ਹਾਵਾ ਚੜ੍ਹਦਾ ਸੀ। ਸਿੱਖਾਂ ਨੂੰ ਕਈ ਮੋਰਚੇ ਲਾਣੇ ਪਏ। ਕਦੀ ਤਾਂ ਟਾਕਰਾ ਸਿਧਾ ਸਰਕਾਰ ਨਾਲ ਹੁੰਦਾ ਤੇ ਕਦੀ ਮਹੰਤਾਂ ਨਾਲ, ਜਿਨ੍ਹਾਂ ਨੂੰ ਸਰਕਾਰ ਦੀ ਸ਼ਹਿ ਹੁੰਦੀ ਤੇ ਅੰਦਰਖ਼ਾਨੇ ਮਦਦ ਵੀ ਹੁੰਦੀ। ਦਿੱਲੀ ਵਿਚ ਸਰਕਾਰ ਨੇ ਰਕਾਬਗੰਜ ਗੁਰਦੁਆਰੇ ਦੀ ਦੀਵਾਰ ਨੂੰ ਗਿਰਾ ਦਿਤਾ। ਇਸ ਗੁਰਦੁਆਰੇ ਦੀ ਮਹੱਤਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਕਰਕੇ ਹਮੇਸ਼ਾਂ ਤੋਂ ਬੇਓੜਕ ਰਹੀ ਹੈ। ਸਿੱਖ ਕੌਮ ਉਤੇਜਿਤ ਹੋ ਗਈ। ਮੋਰਚਾ ਛਿੜ ਗਿਆ। ਸਰਦੂਲ ਸਿੰਘ ਕਵੀਸ਼ਰ ਦੀ ਅਗਵਾਈ ਵਿਚ ਲਾਹੌਰੋਂ ਇਕ ਸ਼ਹੀਦੀ ਜਥਾ ਤੁਰਿਆ ਜਿਸ ਵਿਚ ਮੁਸਲਮਾਨ ਵੀ ਸਨ, ਹਿੰਦੂ ਵੀ ਸਨ ਤੇ ਸਿੱਖ ਵੀ ਸਨ। ਪਰ ਇਸ ਤੋਂ ਪਹਿਲੇ ਕਿ ਖ਼ੂਨ-ਖਰਾਬਾ ਹੁੰਦਾ, ਸਰਕਾਰ ਨੂੰ ਸਮਝ ਆ ਗਈ ਤੇ ਗੁਰਦੁਆਰੇ ਦੀ ਦੀਵਾਰ ਨੂੰ ਮੁੜ ਉਸਾਰ ਦਿਤਾ ਗਿਆ।

ਜਲ੍ਹਿਆਂ ਵਾਲੇ ਬਾਗ਼ ਦੇ ਦੁਖਾਂਤ ਤੋਂ ਬਾਅਦ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਜੱਦੀ ਮਹੰਤਾਂ ਨੇ ਗਵਰਨਰ ਮਾਈਕਲ ਓਡਵਾਇਰ ਨੂੰ ਬੁਲਾ ਕੇ ਸਿਰੋਪਾ ਦਿਤਾ। ਸਿੱਖ ਕੌਮ ਦੀ ਗ਼ੈਰਤ ਇਹ ਕਦੋਂ ਬਰਦਾਸ਼ਤ ਕਰ ਸਕਦੀ ਸੀ! ਇਸ ਤਰ੍ਹਾਂ ਦੇ ਲੋਕਾਂ ਦੇ ਹੱਥਾਂ ਵਿਚ ਸਿੱਖਾਂ ਦੇ ਸਭ ਤੋਂ ਪਵਿੱਤਰ ਅਸਥਾਨ ਦਾ ਕਬਜ਼ਾ ਕਿਵੇਂ ਰਹਿਣ ਦਿਤਾ ਜਾਂਦਾ? ਇਕ ਹੋਰ ਮੋਰਚਾ ਸ਼ੁਰੂ ਹੋਇਆ ਜਿਸਦਾ ਸਦਕਾ ਸਿੱਖਾਂ ਨੇ ਗੁਰਦੁਆਰੇ ਦਾ ਕਬਜ਼ਾ ਆਪਣੇ ਹੱਥ ਲੈ ਲਿਆ।

ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਨਨਕਾਣਾ ਸਾਹਿਬ ਦੇ ਗੁਰਦੁਆਰੇ ਦਾ ਮਹੰਤ ਨਾਰਾਇਣਾ ਸ਼ਰਾਬੀ ਤੇ ਵਿਭਚਾਰੀ ਸੀ। ਉਸ ਨੂੰ ਫ਼ਰੰਗੀ ਦੀ ਸ਼ਹਿ ਸੀ।

130 ਸਿੱਖਾਂ ਦਾ ਇਕ ਜੱਥਾ ਜਿਹੜਾ ਨਨਕਾਣਾ ਸਾਹਿਬ ਗਿਆ, ਉਸ ਨੂੰ ਮਹੰਤ ਦੇ ਗੁੰਡਿਆਂ ਨੇ ਫੜ ਕੇ ਕਤਲ ਕਰ ਦਿੱਤਾ ਤੇ ਫੇਰ ਮਿੱਟੀ ਦਾ ਤੇਲ ਪਾਕੇ ਉਥੇ ਹੀ ਸਾੜ ਦਿਤਾ। ਜਥੇ ਦੇ ਲੀਡਰ ਸਰਦਾਰ ਲਛਮਣ ਸਿੰਘ ਨੂੰ ਇਕ ਰੁੱਖ ਦੇ ਮੁੱਢ ਨਾਲ ਬੰਨ੍ਹ ਦੇ ਜ਼ਿੰਦਾ ਜਲਾਇਆ ਗਿਆ।

ਇਹ ਸੁਣ ਕੇ ਸਾਰੇ ਦੇਸ਼ ਵਿਚ ਹਾਹਾਕਾਰ ਮਚ ਗਈ। ਮਹਾਤਮਾ ਗਾਂਧੀ ਤੇ ਅਲੀ ਬਰਾਦਰ ਨਨਕਾਣੇ ਸਾਹਿਬ ਖ਼ੁਦ ਚਲ ਕੇ ਆਏ। ਸਰਕਾਰ ਨੂੰ ਹੱਥ ਪੈਰ ਪੈ ਗਏ। ਤੇ ਗੁਰਦੁਆਰੇ ਦਾ ਕਬਜ਼ਾ ਫ਼ੌਰਨ ਸਿੱਖਾਂ ਦੇ ਹਵਾਲੇ ਕਰ ਦਿਤਾ ਗਿਆ।

ਭਾਵੇਂ ਮਹੰਤਾਂ ਤੋਂ ਕਬਜ਼ਾ ਛੁੜਾ ਲਿਆ ਗਿਆ ਪਰ ਜਿਥੋਂ ਤੱਕ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਸੁਆਲ ਸੀ ਸਰਕਾਰ ਨੇ ਫ਼ੈਸਲਾ ਕੀਤਾ ਕਿ ਉਹ ਗੁਰਦੁਆਰੇ ਦੇ ਪ੍ਰਬੰਧ ਲਈ ਸਰਕਾਰੀ ਨਿਗਰਾਨ ਰਖਣਗੇ। ਸਿੱਖਾਂ ਨੂੰ ਇਹ ਮਨਜ਼ੂਰ ਨਹੀਂ ਸੀ। ਤੇ ਮੋਰਚਾ ਜਾਰੀ ਰਿਹਾ। ਅੰਦੋਲਨਕਾਰੀਆਂ ਨੂੰ ਲੰਮੇ ਲੰਮੇ ਸਮੇਂ ਲਈ ਜੇਲ੍ਹਾਂ ਦਿੱਤੀਆਂ ਜਾਂਦੀਆਂ ਪਰ ਮੋਰਚਾ ਖ਼ਤਮ ਹੋਣ ਵਿਚ ਹੀ ਨਹੀਂ ਆ ਰਿਹਾ ਸੀ। ਸਿੱਖ ਸੰਗਤਾਂ ਨੇ ਜੇਲ੍ਹਾਂ ਭਰ ਦਿਤੀਆਂ। ਹਜ਼ਾਰਾਂ ਸ਼ਰਧਾਲੂ ਸੱਤਿਆਗ੍ਰਹਿ ਵਿਚ ਸ਼ਾਮਲ ਹੁੰਦੇ।

ਆਖ਼ਰ ਫ਼ਰੰਗੀ ਸਰਕਾਰ ਨੂੰ ਹਾਰ ਮੰਨਣੀ ਪਈ। ਅੰਮ੍ਰਿਤਸਰ ਵਿਚ ਇਕ ਬੜੇ ਭਾਰੀ ਦੀਵਾਨ ਵਿਚ ਗੁਰਦੁਆਰੇ ਦੀਆਂ ਚਾਬੀਆਂ ਵਿਧੀਵਤ ਸਿੱਖ ਪੰਥ ਨੂੰ ਪੇਸ਼ ਕੀਤੀਆਂ ਗਈਆਂ। ਇਸੇ ਹੀ ਅਵਸਰ ਤੇ ਮਹਾਤਮਾਂ ਗਾਂਧੀ ਨੇ ਸਿੱਖਾਂ ਨੂੰ ਤਾਰ ਦੇ ਕੇ ਵਧਾਈ ਦਿਤੀ ਤੇ ਕਿਹਾ ਸੀ ਕਿ ਆਜ਼ਾਦੀ ਦੀ ਪਹਿਲੀ ਨਿਰਣਾਇਕ ਜੰਗ ਜਿੱਤ ਲਈ ਗਈ ਹੈ।

ਪਰ ਜਿਸ ਮੋਰਚੇ ਨੇ ਸਿੱਖਾਂ ਦੀ ਸ਼ਾਨ ਨੂੰ ਸਭ ਤੋਂ ਵਧੇਰੇ ਉਚਾ ਕੀਤਾ ਉਹ "ਗੁਰੂ ਕਾ ਬਾਗ਼" ਦਾ ਮੋਰਚਾ ਸੀ। ਅਜਨਾਲਾ ਤਹਿਸੀਲ ਵਿਚ ਇਕ ਰੱਕੜ ਦਾ ਟੁਕੜਾ ਜਿਸ ਨੂੰ "ਗੁਰੂ ਕਾ ਬਾਗ਼" ਕਹਿੰਦੇ ਸਨ ਬਾਕੀ ਗੁਰਦੁਆਰਿਆਂ ਨਾਲ ਸਿੱਖਾਂ ਦੇ ਹਵਾਲੇ ਕੀਤਾ ਗਿਆ ਸੀ। ਮਹੰਤ ਸੁੰਦਰਦਾਸ, ਜਿਸ ਦੇ ਕਬਜ਼ੇ ਵਿਚ ਇਹ ਟੁਕੜਾ ਸੀ, ਪਿਛੋਂ ਮੁੱਕਰ ਗਿਆ ਤੇ ਉਸ ਸਿੱਖਾਂ ਨੂੰ ਇਸ ਰੱਕੜ ਵਿਚ ਵੜਨੋਂ ਬੰਦ ਕਰ ਦਿਤਾ। ਇਸ ਟੁਕੜੇ ਵਿਚ ਸਿਵਾਏ ਜੰਗਲੀ ਕਿੱਕਰਾਂ ਦੇ ਕੁਝ ਨਹੀਂ ਉਗਦਾ ਸੀ। ਤੇ ਸਿੱਖ ਸੰਗਤਾਂ ਕਿੱਕਰਾਂ ਦੀ ਲਕੜੀ ਲੰਗਰ ਵਿਚ ਬਾਲਣ ਦੇ ਤੌਰ ਤੇ ਵਰਤਣ ਲਈ ਲਿਆਇਆ ਕਰਦੀਆਂ ਸਨ। ਮਹੰਤ ਨੇ ਪੁਲਸ ਦੀ ਮਦਦ ਨਾਲ "ਗੁਰੂ ਕਾ ਬਾਗ਼" ਵਿਚ ਵੜਨ ਵਾਲੇ ਸਿੱਖਾਂ ਨੂੰ ਫੜਵਾਣਾ ਸ਼ੁਰੂ ਕਰ ਦਿਤਾ। ਇਸ ਸਿਲਸਿਲੇ ਵਿਚ ਸਭ ਤੋਂ ਪਹਿਲੀ ਗ੍ਰਿਫ਼ਤਾਰੀ 8 ਅਗਸਤ, 1922 ਨੂੰ ਹੋਈ। ਇਸ ਤੋਂ ਬਾਅਦ ਸਿੱਖਾਂ ਦੇ ਜਥੇ "ਗੁਰੂ ਕਾ ਬਾਗ਼" ਜਾਣੇ ਸ਼ੁਰੂ ਹੋ ਪਏ। ਇਕ ਤੋਂ ਬਾਅਦ ਇਕ। ਜਿਵੇਂ ਇਕ ਹੜ੍ਹ ਆ ਗਿਆ ਹੋਵੇ। ਪੰਜਾਬ ਦੇ ਕੋਨੇ ਕੋਨੇ ਤੋਂ ਜੱਥੇ ਆਂਦੇ ਤੇ ਸ਼ਾਂਤਮਈ

ਸੱਤਿਆਗ੍ਰਹਿ ਵਿਚ ਸ਼ਾਮਲ ਹੁੰਦੇ । ਸਿੱਖ ਹੱਥ ਜੋੜੇ, ਸ਼ਬਦ ਗਾਉਂਦੇ ਆਂਦੇ ਤੇ ਆਪਣੇ ਗੁਰੂ ਦੇ ਬਾਗ਼ ਵਿਚ ਵੜਨ ਦੀ ਕੋਸ਼ਿਸ਼ ਕਰਦੇ । ਜਦੋਂ ਪੁਲਸ ਉਨ੍ਹਾਂ ਨੂੰ ਫੜ ਫੜ ਕੇ ਥਕ ਲਥੀ, ਜੇਲ੍ਹਾਂ ਭਰ ਗਈਆਂ ਤਾਂ ਉਨ੍ਹਾਂ ਨਵੇਂ ਚਾਲੇ ਫੜ ਲਏ । ਇਕ ਅੰਗਰੇਜ਼ ਪੁਲਸ ਕਪਤਾਨ ਐਸ. ਜੀ. ਐਨ. ਬੀਟੀ ਦੀ ਨਿਗਰਾਨੀ ਵਿਚ ਪੁਲਸ ਸਿੱਖਾਂ ਨੂੰ ਬੁਰੀ ਤਰ੍ਹਾਂ ਕੁਟਦੀ, ਉਨ੍ਹਾਂ ਦੇ ਕੇਸਾਂ ਨੂੰ ਪੁਟਦੀ, ਉਨ੍ਹਾਂ ਤੇ ਲਾਠੀਚਾਰਜ ਕਰਦੀ, ਕਈਆਂ ਦੀਆਂ ਹੱਡੀਆਂ ਟੁਟ ਜਾਂਦੀਆਂ, ਕਈ ਫੱਟੜ ਹੋ ਜਾਂਦੇ । ਪਰ "ਸਤਿਨਾਮ ਸ੍ਰੀ ਵਾਹਿਗੁਰੂ" "ਸਤਿਨਾਮ ਸ੍ਰੀ ਵਾਹਿਗੁਰੂ" ਦਾ ਜਾਪ ਕਰਦੇ ਸਿੱਖ ਸ਼ਾਂਤਮਈ ਢੰਗ ਨਾਲ ਮਾਰ ਖਾਂਦੇ ਜਾਂਦੇ ਅਗੋਂ ਹੱਥ ਨਾ ਚੁਕਦੇ । ਬੇਹੋਸ਼ ਹੋ ਜਾਂਦੇ ਪਰ ਮੂੰਹੋਂ ਚੀਸ ਨ ਕਢਦੇ । ਕਈ ਸ਼ਹੀਦ ਹੋ ਗਏ । ਹਜ਼ਾਰਾਂ ਜੇਲ੍ਹਾਂ ਵਿਚ ਸੜ੍ਹ ਰਹੇ ਸਨ ਪਰ ਜੱਥੇ ਸਨ ਕਿ ਮੁਕਣ ਵਿਚ ਹੀ ਨਾ ਆਉਂਦੇ । ਅਹਿੰਸਾ ਦਾ ਪ੍ਰਚਾਰ ਸਾਡੇ ਜ਼ਮਾਨੇ ਵਿਚ ਬੇਸ਼ੱਕ ਮਹਾਤਮਾ ਗਾਂਧੀ ਨੇ ਕੀਤਾ ਪਰ ਸੱਚੀ ਗੱਲ ਇਹ ਵੇ ਕਿ ਅਹਿੰਸਾ ਸਿੱਖ ਕੌਮ ਦੇ ਖ਼ੂਨ ਵਿਚੁ ਹੈ । ਸਿੱਖਾਂ ਦੇ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਤੇ ਫਿਰ ਨੌਵੇਂ ਗੁਰੂ, ਗੁਰੂ ਤੇਗ ਬਹਾਦਰ ਜੀ ਅਹਿੰਸਾ ਦੇ ਅਵਤਾਰ ਸਨ । ਉਨ੍ਹਾਂ ਅਹਿੰਸਾ ਦੇ ਕਠਨ ਰਾਹ ਤੇ ਤੁਰਦੇ ਸ਼ਹੀਦੀਆਂ ਪਾਈਆਂ । ਜਿਵੇਂ ਸਿੱਖਾਂ ਨੇ ਇਸ ਸੱਤਿਆਗ੍ਰਹਿ ਵਿਚ ਤਸੀਹੇ ਝੱਲੇ ਤੇ ਜਿਵੇਂ ਅੰਗਰੇਜ਼ ਸਰਕਾਰ ਨੇ ਉਨ੍ਹਾਂ ਤੇ ਜ਼ੁਲਮ ਢਾਹੇ, ਦੇਸ ਭਰ ਵਿਚ ਹਾਹਾਕਾਰ ਮਚ ਗਈ । ਸਾਰੇ ਦਾ ਸਾਰਾ ਪੰਜਾਬ ਕ੍ਰੋਧ ਵਿਚ ਉਬਲਣ ਲਗ ਪਿਆ । ਹਰ ਜ਼ਿਲ੍ਹਾ ਦੂਜੇ ਜ਼ਿਲ੍ਹੇ ਤੋਂ ਇਸ ਮੋਰਚੇ ਵਿਚ ਵਧ-ਚੜ੍ਹ ਕੇ ਹਿੱਸਾ ਪਾਂਦਾ । ਥਾਂ ਥਾਂ ਤੇ ਕਵੀ ਦਰਬਾਰ ਹੁੰਦੇ ਤੇ ਪੰਜਾਬੀ ਕਵੀ "ਗੁਰੂ ਕੇ ਬਾਗ਼" ਬਾਰੇ ਕਵਿਤਾ ਪੜ੍ਹ ਪੜ੍ਹ ਕੇ ਲੋਕਾਂ ਨੂੰ ਉਤਸ਼ਾਹ ਦਿੰਦੇ । "ਸਾਡਾ ਗੁਰੂ ਤੇ ਗੁਰੂ ਕਾ ਬਾਗ਼ ਸਾਡਾ", ਇਸ ਸਮੱਸਿਆ ਤੇ ਕਈ ਪੰਜਾਬੀ ਕਵੀਆਂ ਨੇ ਕਵਿਤਾਵਾਂ ਲਿਖੀਆਂ ।

ਜਿਸ ਤਰ੍ਹਾਂ ਸਿੱਖ ਇਸ ਮੋਰਚੇ ਨੂੰ ਪੂਰੀ ਤਰ੍ਹਾਂ ਸ਼ਾਂਤਮਈ ਅਹਿੰਸਾ ਦੀਆਂ ਲੀਹਾਂ ਤੇ ਚਲਾ ਰਹੇ ਸਨ, ਸਭ ਤੋਂ ਵਧੇਰੇ ਹੈਰਾਨੀ ਇਹ ਵੇਖ ਵੇਖ ਕੇ ਮਹਾਤਮਾ ਗਾਂਧੀ ਨੂੰ ਹੋ ਰਹੀ ਸੀ । ਉਨ੍ਹਾਂ ਨੂੰ ਕਦੀ ਇਹ ਖ਼ਾਬ-ਖ਼ਿਆਲ ਵਿਚ ਵੀ ਨਹੀਂ ਆ ਸਕਦਾ ਸੀ ਕਿ ਸਿੱਖ ਸੂਰਮੇ ਇਸ ਤਰ੍ਹਾਂ ਉਨ੍ਹਾਂ ਦੀ ਵਿਚਾਰ-ਪੱਧਤੀ ਨੂੰ ਅਪਣਾ ਲੈਣਗੇ । ਦੇਸ਼ ਭਰ ਤੋਂ ਕਈ ਉਘੇ ਕੌਮੀ ਨੇਤਾ ਇਹ ਵੇਖਣ ਲਈ ਆਏ ਕਿ ਸਿੱਖ ਕਿਵੇਂ ਸੱਤਿਆਗ੍ਰਹਿ ਦਾ ਪਾਲਣ ਕਰਦੇ ਹੋਏ ਅਪਣਾ ਮੋਰਚਾ ਜਾਰੀ ਰਖੇ ਹੋਏ ਸਨ ।

ਪੰਡਤ ਮਦਨ ਮੋਹਨ ਮਾਲਵੀਆ, ਇਕ ਹਿੰਦੂ ਨੇਤਾ ਜਿਹੜੇ ਕਾਂਗਰਸ ਦੇ ਪ੍ਰਧਾਨ ਵੀ ਰਹਿ ਚੁਕੇ ਸਨ, ਸਿੱਖਾਂ ਤੇ ਹੋ ਰਹੇ ਜ਼ੁਲਮ ਨੂੰ ਵੇਖ ਕੇ ਅਸਚਰਜ ਰਹਿ ਗਏ । ਸਭ ਤੋਂ ਵਧੇਰੇ ਹੈਰਾਨੀ ਉਨ੍ਹਾਂ ਨੂੰ ਉਸ ਅਨੁਸ਼ਾਸਨ ਤੇ ਹੋਈ ਜਿਸ ਵਿਚ ਰਹਿ ਕੇ ਹਰ ਬਹਾਦਰ ਸਿੱਖ ਪੁਲਸ ਦੀ ਮਾਰ ਖਾਂਦਾ ਸੀ ਤੇ ਮੂੰਹੋਂ "ਸਤਿਨਾਮ ਸ੍ਰੀ ਵਾਹਿਗੁਰੂ"

"ਸਤਿਨਾਮ ਸ੍ਰੀ ਵਾਹਿਗੁਰੂ" ਦਾ ਉਚਾਰਣ ਕਰਦਾ ਜਾਂਦਾ ਸੀ । ਆਖ਼ਰ ਪੰਡਤ ਮਦਨ ਮੋਹਨ ਮਾਲਵੀਆ ਜੀ ਨੇ ਇਹ ਸਭ ਕੁਝ ਵੇਖ ਕੇ ਪੰਜਾਬੋਂ ਪਰਤਣ ਤੋਂ ਪਹਿਲੇ ਇਕ ਅਹਿਮ ਬਿਆਨ ਦਿਤਾ, "ਮੈਂ ਇਹ ਕਹਿਣੋਂ ਆਪਣੇ-ਆਪ ਨੂੰ ਰੋਕ ਨਹੀਂ ਪਾ ਰਿਹਾ ਕਿ ਜੋ ਕੁਝ ਇਸ ਮੋਰਚੇ ਵਿਚ ਮੈਂ ਆਪਣੀ ਅੱਖੀਂ ਡਿੱਠਾ ਹੈ ਉਹ ਇਕ ਕ੍ਰਿਸ਼ਮਾ ਹੈ ਹੋਰ ਕੁਝ ਵੀ ਨਹੀਂ । ਮੈਂ ਹਰ ਹਿੰਦੂ ਪਰਵਾਰ ਨੂੰ ਸਲਾਹ ਦਿਆਂਗਾ ਕਿ ਉਹ ਟੱਬਰ ਵਿਚ ਘਟੋ-ਘਟ ਇਕ ਆਪਣੇ ਬੇਟੇ ਨੂੰ ਜ਼ਰੂਰ ਸਿੱਖ ਸਜਾਣ ।"

ਸੀ. ਐਫ. ਐਂਡਰੀਊਜ਼, ਇਕ ਈਸਾਈ ਧਰਮਾਤਮਾ ਜਿਹੜਾ ਮਹਾਤਮਾ ਗਾਂਧੀ ਦਾ ਵੀ ਸ਼ਰਧਾਲੂ ਸੀ ਉਨ੍ਹਾਂ ਦਿਨਾਂ ਵਿਚ ਪੰਜਾਬ ਆਇਆ ਤੇ ਉਸ "ਗੁਰੂ ਕੇ ਬਾਗ਼" ਦੇ ਮੋਰਚੇ ਨੂੰ ਆਪਣੇ ਅੱਖੀਂ ਡਿਠਾ । ਵਾਪਸ ਪਰਤ ਕੇ ਉਸ ਇਹ ਬਿਆਨ ਦਿਤਾ :

"ਕਾਲੇ ਸਾਫ਼ੇ ਬੱਧੇ ਚਾਰ ਅਕਾਲੀ ਸਿੱਖ ਸਨ । ਉਨ੍ਹਾਂ ਦੇ ਹੱਥ ਈਸ਼ਵਰ ਦੀ ਅਰਾਧਨਾ ਵਿਚ ਜੁੜੇ ਹੋਏ ਸਨ । ਉਨ੍ਹਾਂ ਦੇ ਸਾਹਮਣੇ ਕੋਈ ਇਕ ਦਰਜਨ ਪੁਲਸੀਏ ਸਨ । ਪੁਲਸੀਆਂ ਨਾਲ ਇਕ ਅੰਗਰੇਜ਼ ਅਫ਼ਸਰ ਵੀ ਸੀ । ਬਿਨਾਂ ਮਤਲਬ ਗੋਰਾ ਪੁਲਸੀਆ ਆਪਣੀ ਪਿੱਤਲ ਦੀ ਚਾਦਰ ਨਾਲ ਮੜ੍ਹੀ ਲਾਠੀ ਲਈ ਅਗੇ ਵਧਿਆ ਤੇ ਉਸ ਇਕ ਸੱਤਿਆਗ੍ਰਹੀ ਨੂੰ ਕੁਟਣਾ ਸ਼ੁਰੂ ਕਰ ਦਿਤਾ । ਉਹਦੀ ਲਾਠੀ ਅਗਲੇ ਦੀ ਗਰਦਨ ਤੇ ਲਗੀ ਤੇ ਸੱਤਿਆਗ੍ਰਹੀ ਮੂਧਾ ਜਾ ਪਿਆ । ਕੁਝ ਚਿਰ ਤੇ ਸੱਤਿਆਗ੍ਰਹੀ ਫੇਰ ਉਠਿਆ । ਫੇਰ ਉਸ ਤੇ ਲਾਠੀ ਆ ਪਈ । ਹਰ ਵਾਰ ਉਹ ਇੰਜ ਉਠ ਕੇ ਖੜਾ ਹੁੰਦਾ, ਹਰ ਵਾਰ ਉਸ ਤੇ ਲਾਠੀਆਂ ਦੀ ਵਰਖਾ ਹੁੰਦੀ । ਆਖ਼ਰ ਉਹ ਬੇਹੋਸ਼ ਹੋ ਕੇ ਢਹਿ ਪਿਆ । ਬਾਕੀਆਂ ਨਾਲ ਵੀ ਇੰਜ ਹੋਇਆ । ਜ਼ੁਲਮ ਦੀ ਇਹ ਇੰਤਹਾ ਸੀ । ਮੈਂ ਆਪਣੇ ਅੱਖੀਂ ਵੇਖਿਆ, ਇਕ ਪੁਲਸੀਆ ਸਾਹਮਣੇ ਬੇਸਹਾਰਾ ਖਲੋਤੇ ਇਕ ਸਿੱਖ ਦੇ ਪੇਟ ਵਿਚ ਠੁਡੇ ਮਾਰ ਰਿਹਾ ਸੀ । ਮੇਰਾ ਜੀਅ ਕੀਤਾ ਮੈਂ ਅਗੇ ਵਧ ਕੇ ਉਹਨੂੰ ਰੋਕਾਂ, ਚਿਚਲਾਵਾਂ । ਤੇ ਫਿਰ ਮੈਂ ਵੇਖਿਆ ਇਕ ਹੋਰ ਪੁਲਸੀਆ ਬੇਸੁਧ ਪਏ ਇਕ ਹੋਰ ਸਿੱਖ ਦੇ ਸਰੀਰ ਤੇ ਚੜ੍ਹ ਕੇ ਉਹਨੂੰ ਲਤਾੜ ਰਿਹਾ ਸੀ । ਇਸ ਸਾਰੇ ਜ਼ੁਲਮ ਦਾ ਦੁਖਦਾਈ ਅੰਗ ਇਹ ਸੀ ਕਿ ਜਿਨ੍ਹਾਂ ਤੇ ਇਹ ਜ਼ੁਲਮ ਢਾਹੇ ਜਾ ਰਹੇ ਸਨ, ਸਾਰਾ ਵਕਤ ਉਹ ਮੂੰਹੋਂ ਰੱਬ ਦਾ ਨਾਂ ਉਚਾਰਦੇ ਜਾ ਰਹੇ ਸਨ । ਉਨ੍ਹਾਂ ਪ੍ਰਤਿੱਗਿਆ ਲਈ ਹੋਈ ਸੀ ਕਿ ਉਹ ਅਗੋਂ ਹੱਥ ਨਹੀਂ ਉਠਾਣਗੇ, ਨਾ ਆਵਾਜ਼ ਮੂੰਹੋਂ ਕੱਢਣਗੇ । ਮੇਰੇ ਵੇਖਦੇ ਕਿਸੇ ਵੀ ਸਤਿਆਗ੍ਰਹੀ ਨੇ ਨਾ ਕੋਈ ਖ਼ਫ਼ਗੀ ਜ਼ਾਹਿਰ ਕੀਤੀ ਨਾ ਬਦਲੇ ਦੀ ਭਾਵਨਾ ਦਰਸਾਈ । ਇਸ ਨੂੰ ਸੱਚੀ ਕੁਰਬਾਨੀ ਕਹਿੰਦੇ ਹਨ । ਇਸ ਨੂੰ ਸੱਚਾ ਸਿਦਕ ਆਖਦੇ ਹਨ । ਇਹ ਸਭ ਕੁਝ ਵੇਖ ਕੇ ਮੈਨੂੰ ਈਸਾ ਦਾ ਸੂਲੀ ਤੇ ਚੜ੍ਹਾਇਆ ਜਾਣਾ ਯਾਦ ਆ ਰਿਹਾ ਸੀ ।"

ਇਸੇ ਤਰ੍ਹਾਂ ਦੇ ਹੋਰ ਕਈ ਮੋਰਚੇ ਲਾਏ ਗਏ । ਇਸ ਤਰ੍ਹਾਂ ਦਾ ਇਕ ਅੰਦੋਲਨ ਜੈਤੋ ਦਾ ਮੋਰਚਾ ਸੀ । ਇਸ ਮੋਰਚੇ ਵਿਚ ਹੋਰ ਕਈ ਉੱਘੇ ਸਿੱਖ ਨੇਤਾਵਾਂ ਨਾਲ ਜਵਾਹਰਲਾਲ

ਨਹਿਰੂ ਹੋਰਾਂ ਨੇ ਵੀ ਗ੍ਰਿਫ਼ਤਾਰੀ ਦਿਤੀ । ਆਪਣੀ ਇਕ ਚਿੱਠੀ ਵਿਚ ਉਨ੍ਹਾਂ ਲਿਖਿਆ ਕਿ ਉਨ੍ਹਾਂ ਨੂੰ ਇੰਜ ਕਰਕੇ ਬਹੁਤ ਖ਼ੁਸ਼ੀ ਹੋਈ ਕਿਉਂਕਿ ਉਹ ਇਕ ਬਹਾਦਰ ਕੌਮ ਦੀ ਜਦੋ-ਜਹਿਦ ਵਿਚ ਹਿੱਸਾ ਪਾ ਸਕੇ ਸਨ । ਉਨ੍ਹਾਂ ਨੂੰ ਇਸ ਗੱਲ ਦਾ ਅਰਮਾਨ ਸੀ ਕਿ ''ਗੁਰੂ ਕਾ ਬਾਗ਼'' ਮੋਰਚੇ ਵੇਲੇ ਉਹ ਜੇਲ੍ਹ ਵਿਚ ਸਨ ।

ਸਿੱਖ ਪੰਥ ਨੇ ਇਹ ਸਾਰਾ ਜ਼ਮਾਨਾ ਫ਼ਰੰਗੀ ਨੂੰ ਪਰੇਸ਼ਾਨ ਕਰੀ ਰਖਿਆ, ਉਹਨੂੰ ਸੁਖ ਦਾ ਸਾਹ ਨਹੀਂ ਲੈਣ ਦਿਤਾ । ਕਦੀ ਕੋਈ ਮੋਰਚਾ ਛੇੜ ਦਿੰਦੇ, ਕਦੀ ਕੋਈ । ਇਨ੍ਹਾਂ ਅੰਦੋਲਨਾਂ ਦਾ ਸਦਕਾ ਸਿੱਖ ਕੌਮ ਵਿਚ ਕਈ ਉੱਘੇ ਦੇਸਭਗਤ ਪੈਦਾ ਹੋ ਗਏ ਜਿਨ੍ਹਾਂ ਨੇ ਬਾਅਦ ਵਿਚ ਦੇਸ ਦੀ ਆਜ਼ਾਦੀ ਦੀ ਲਹਿਰ ਵਿਚ ਮਹੱਤਵਪੂਰਨ ਹਿੱਸਾ ਪਾਇਆ । ਇਨ੍ਹਾਂ ਵਿਚ ਕੁਝ ਕੁ ਨਾਂ ਇਹ ਹਨ : ਮਾਸਟਰ ਤਾਰਾ ਸਿੰਘ, ਬਾਬਾ ਖੜਕ ਸਿੰਘ, ਗਿਆਨੀ ਗੁਰਮੁਖ ਸਿੰਘ 'ਮੁਸਾਫ਼ਿਰ', ਪ੍ਰਤਾਪ ਸਿੰਘ ਕੈਰੋਂ, ਸੋਹਨ ਸਿੰਘ 'ਜੋਸ਼', ਸਰਦੂਲ ਸਿੰਘ 'ਕਵੀਸ਼ਰ', ਗਿਆਨੀ ਜ਼ੈਲ ਸਿੰਘ, ਹੁਕਮ ਸਿੰਘ, ਗੁਰਦਿਆਲ ਸਿੰਘ ਢਿਲੋਂ ਤੇ ਦਰਸ਼ਨ ਸਿੰਘ ਫੇਰੂਮਾਨ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਿਸ ਦੇ ਹੱਥ ਗੁਰਦੁਆਰਿਆਂ ਦਾ ਪ੍ਰਬੰਧ ਸੀ ਬੇਸ਼ੱਕ ਅਹਿੰਸਾ ਤੇ ਸ਼ਾਂਤਮਈ ਅੰਦੋਲਨ ਵਿਚ ਵਿਸ਼ਵਾਸ ਰਖਦੀ ਸੀ ਪਰ ਸਿੱਖਾਂ ਦੀਆਂ ਹੋਰ ਜਥੇਬੰਦੀਆਂ ਅਜਿਹੀਆਂ ਵੀ ਸਨ ਜਿਨ੍ਹਾਂ ਹੋਰ ਤਰ੍ਹਾਂ ਦੇ ਢੰਗ ਅਪਣਾਏ ਹੋਏ ਸਨ । ਇਨ੍ਹਾਂ ਵਿਚ ਬੱਬਰ ਅਕਾਲੀ ਸਭ ਤੋਂ ਵਧੇਰੇ ਖ਼ਤਰਨਾਕ ਸਨ । ਉਨ੍ਹਾਂ ਦੇ ਮੈਂਬਰ ਵਧੇਰੇ ਕਰਕੇ ਗ਼ਦਰ ਪਾਰਟੀ ਤੇ ਫ਼ੌਜ ਵਿਚੋਂ ਭਰਤੀ ਹੋਏ ਸਨ । ਉਹ ''ਬੱਬਰ ਅਕਾਲੀ ਦੁਆਬਾ'' ਨਾਂ ਦਾ ਇਕ ਅਖ਼ਬਾਰ ਵੀ ਕਢਦੇ । ਇਸ ਨੂੰ ਸਾਈਕਲੋਸਟਾਈਲ ਕੀਤਾ ਹੁੰਦਾ ਸੀ । ਇਸ ਜਮਾਤ ਦੇ ਲੀਡਰ ਹਵਾਲਦਾਰ ਮੇਜਰ ਕਿਸ਼ਨ ਸਿੰਘ ਬੇਡੰਗ ਤੇ ਮਾਸਟਰ ਮੋਤਾ ਸਿੰਘ ਸਨ । ਕੁਝ ਚਿਰ ਬਾਅਦ ਇਨ੍ਹਾਂ ਲੋਕਾਂ ਨੂੰ ਕਾਬੂ ਕਰ ਲਿਆ ਗਿਆ । ਕਿਸ਼ਨ ਸਿੰਘ ਬੇਡੰਗ ਤੇ ਉਹਦੇ ਕੁਝ ਹੋਰ ਸਾਥੀਆਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਤੇ ਬਾਕੀਆਂ ਨੂੰ ਵਖ ਵਖ ਮੁੱਦਤ ਲਈ ਜੇਲ੍ਹਾਂ ਵਿਚ ਸੁਟ ਦਿਤਾ ਗਿਆ ।

ਸਿੱਖ ਜਿਤਨੇ ਬਹਾਦਰ ਸਿਪਾਹੀ ਹੁੰਦੇ ਹਨ, ਉਹ ਉਤਨੇ ਹੀ ਵਫ਼ਾਦਾਰ ਹੁੰਦੇ ਹਨ । ਪਹਿਲੀ ਵਿਸ਼ਵ ਜੰਗ ਤੇ ਦੂਜੀ ਵਿਸ਼ਵ ਜੰਗ ਵਿਚ ਉਨ੍ਹਾਂ ਵਧ ਤੋਂ ਵਧ ਭਰਤੀ ਦਿਤੀ । ਪਰ ਜਦੋਂ ਲੜਾਈ ਖ਼ਤਮ ਹੁੰਦੀ ਹਰ ਵਾਰ ਉਹ ਇਹ ਵੇਖ ਕੇ ਹੈਰਾਨ ਹੁੰਦੇ ਕਿ ਅੰਗਰੇਜ਼ ਜਿਸ ਆਜ਼ਾਦੀ ਲਈ ਉਨ੍ਹਾਂ ਨੂੰ ਦੂਰ ਦੁਰਾਡੇ ਦੇਸਾਂ ਵਿਚ ਲੜਾਂਦਾ-ਮਰਵਾਂਦਾ ਸੀ, ਉਨ੍ਹਾਂ ਦੇ ਆਪਣੇ ਦੇਸ ਵਿਚ ਉਹ ਆਜ਼ਾਦੀ ਭਾਰਤੀਆਂ ਨੂੰ ਦੇਣ ਲਈ ਉਹ ਬਿਲ-ਕੁਲ ਤਿਆਰ ਨਹੀਂ ਸੀ । ਇਹ ਜਾਣ ਕੇ ਉਨ੍ਹਾਂ ਫ਼ਰੰਗੀ ਦੇ ਖ਼ਿਲਾਫ਼ ਹਥਿਆਰ ਚੁਕ ਲਏ । ਤੇ ਦੇਸ ਦੇ ਸੁਤੰਤਰਤਾ ਸੰਗਰਾਮ ਵਿਚ ਉਹ ਬਾਕੀ ਦੇਸਵਾਸ਼ੀਆਂ ਸੰਗ ਮੋਢੇ ਨਾਲ ਮੋਢਾ ਜੋੜ ਕੇ ਜੂਝਦੇ ਰਹੇ ਭਾਵੇਂ ਉਹ ਮੁਸਲਮਾਨ ਸਨ, ਭਾਵੇਂ ਹਿੰਦੂ ਜਾਂ ਭਾਵੇਂ ਹੋਰ ਕੋਈ ।

# VIII

## ਧਰਮ ਨਿਰਪੇਖ ਭਾਰਤ ਨਾਲ ਜੋੜ

ਸਿੱਖ ਕੌਮ ਅਜੀਬ ਜੱਕੋ-ਤਕੇ ਵਿਚ ਸੀ। ਮੁਸਲਿਮ ਲੀਗ ਪਾਕਿਸਤਾਨ ਦੀ ਮੰਗ ਕਰ ਰਹੀ ਸੀ। ਸਿੱਖ ਵੀ ਇਕ ਅਹਿਮ ਘਟ-ਗਿਣਤੀ ਸਨ। ਉਨ੍ਹਾਂ ਦਾ ਵੀ ਹਕ ਬਣਦਾ ਸੀ ਕਿ ਉਨ੍ਹਾਂ ਦੀ ਨਿਵੇਕਲੀ ਹੋਂਦ ਹੋਵੇ, ਨਿਵੇਕਲਾ ਹੋਮਲੈਂਡ ਹੋਵੇ। ਤੇ ਅੰਗਰੇਜ਼ ਨੂੰ ਇਹ ਕਬੂਲ ਕਰਨ ਵਿਚ ਇਤਰਾਜ਼ ਵੀ ਕੋਈ ਨਹੀਂ ਸੀ ਨਜ਼ਰ ਆਉਂਦਾ। ਉਨ੍ਹਾਂ ਇਸ ਦਾ ਸੰਕੇਤ ਵੀ ਦਿਤਾ ਸੀ। ਜਦੋਂ ਕਦੀ ਵੀ ਸੱਤਾ ਦੇ ਮੁਨਤਕਿਲ ਕਰਨ ਦਾ ਸਵਾਲ ਉਠਦਾ ਸਿੱਖਾਂ ਨੂੰ ਆਪਣੇ ਤੌਰ ਤੇ ਸਲਾਹ-ਮਸ਼ਵਰੇ ਲਈ ਨਿਮੰਤ੍ਰਿਤ ਕੀਤਾ ਜਾਂਦਾ। ਭਾਵੇਂ ਇਹ ਗੋਲ ਮੇਜ਼ ਕਾਨਫਰੰਸਾਂ ਸਨ ਜਾਂ ਕ੍ਰਿਪਸ ਜਾਂ ਹੋਰ ਕੋਈ ਮਿਸ਼ਨ।

ਸਿੱਖਾਂ ਦੀ ਕਿ ਇਕ ਹੋਰ ਦੁਬਿਧਾ ਵੀ ਸੀ। ਦੂਜੀ ਵਿਸ਼ਵ ਜੰਗ ਜਾਰੀ ਸੀ। ਬਹਾਦਰ ਸਿੱਖ ਸਿਪਾਹੀਆਂ ਦੀ ਭਰਤੀ ਲਈ ਬੜੀ ਮੰਗ ਸੀ। ਪੰਜਾਬ ਵਿਚ ਅੰਤਾਂ ਦੀ ਬੇਰੁਜ਼ਗਾਰੀ ਸੀ। ਜੇ ਸਿੱਖ ਫ਼ੌਜ ਵਿਚ ਭਰਤੀ ਹੁੰਦੇ ਹਨ ਤਾਂ ਇਕ ਉਨ੍ਹਾਂ ਦੀ ਬੇਰੁਜ਼ਗਾਰੀ ਦਾ ਮਸਲਾ ਹਲ ਹੋ ਜਾਂਦਾ ਸੀ, ਦੂਜਾ ਬਦੇਸ ਜਾ ਕੇ ਨੌਜਵਾਨਾਂ ਦੀਆਂ ਅੱਖਾਂ ਖੁਲ੍ਹ ਜਾਂਦੀਆਂ ਸਨ। ਲੜਾਈ ਤੋਂ ਮੁੜੇ ਫ਼ੌਜੀ ਛੋਟੇ ਮੋਟੇ ਕਾਰਖ਼ਾਨੇ ਲਾ ਸਕਦੇ ਸਨ। ਤੇ ਇਸ ਤਰ੍ਹਾਂ ਦੇ ਕਾਰਖ਼ਾਨੇ ਵਕਤ ਦੀ ਜ਼ਰੂਰਤ ਸੀ। ਪਰ ਕਾਂਗਰਸ ਨੇ ਉਧਰ ਫ਼ੈਸਲਾ ਕੀਤਾ ਸੀ ਕਿ ਜਦੋਂ ਤੀਕ ਅੰਗਰੇਜ਼ ਉਨ੍ਹਾਂ ਨਾਲ ਕੋਈ ਸਮਝੌਤਾ ਨਹੀਂ ਕਰਦੇ ਉਹ ਲੜਾਈ ਵਿਚ ਉਨ੍ਹਾਂ ਦਾ ਸਾਥ ਨਹੀਂ ਦੇਣਗੇ। ਇਕ ਪਾਸੇ ਸਿੱਖ ਕੌਮ ਦਾ ਨਿਜ ਦਾ ਲਾਭ ਸੀ ਤੇ ਦੂਜੇ ਪਾਸੇ ਮਹਾਤਮਾਂ ਗਾਂਧੀ ਦਾ "ਭਾਰਤ ਛੋੜੋ" ਅੰਦੋਲਨ। ਇਕ ਪਾਸੇ ਸਿੱਖ ਅੰਗਰੇਜ਼ ਦੀ ਲੜਾਈ ਲਈ ਭਰਤੀ ਹੋ ਰਹੇ ਸਨ ਤੇ ਦੂਜੇ ਪਾਸੇ "ਭਾਰਤ ਛੋੜੋ" ਅੰਦੋਲਨ ਵਿਚ ਸ਼ਾਮਲ ਹੋ ਕੇ ਜੇਲ੍ਹਾਂ ਭੁਗਤ ਰਹੇ ਸਨ।

ਇਕ ਹੋਰ ਵੀ ਸਿੱਖਾਂ ਦੀ ਸਮੱਸਿਆ ਸੀ। ਇਹ ਸਮੱਸਿਆ ਅਸਲੋਂ ਜਜ਼ਬਾਤੀ ਸੀ। ਇਕ ਪਾਸੇ ਮੁਸਲਮਾਨ ਸਨ ਜਿਹੜੇ ਉਨ੍ਹਾਂ ਦੇ ਧਰਮ ਦੇ ਕਿਤੇ ਨੇੜੇ ਸਨ ਤੇ ਦੂਜੇ ਪਾਸੇ ਹਿੰਦੂ ਸਨ ਜਿਹੜੇ ਸਮਾਜਕ ਤੌਰ ਤੇ ਉਨ੍ਹਾਂ ਨਾਲ ਰਚੇ-ਮੱਚੇ ਹੋਏ ਸਨ। ਹਿੰਦੂਆਂ ਨਾਲ ਉਨ੍ਹਾਂ ਦੀ ਰੋਟੀ-ਬੇਟੀ ਦੀ ਸਾਂਝ ਸੀ। ਮੁਸਲਮਾਨਾਂ ਨਾਲ ਇਸ ਤਰ੍ਹਾਂ ਦਾ ਕੋਈ ਰਿਸ਼ਤਾ ਨਹੀਂ ਸੀ।

ਜਿਥੋਂ ਤਕ ਇਤਿਹਾਸ ਦੀਆਂ ਕੌੜੀਆਂ-ਮਿੱਠੀਆਂ ਯਾਦਾਂ ਦਾ ਸੰਬੰਧ ਸੀ, ਮੁਗ਼ਲ

ਰਾਜ ਦੇ ਅੰਤਲੇ ਹਿੱਸੇ ਵਿਚ ਮੁਸਲਮਾਨ ਹੁਕਮਰਾਨਾਂ ਨੇ ਸਿੱਖਾਂ ਤੇ ਬੜੇ ਜ਼ੁਲਮ ਢਾਹੇ ਸਨ, ਪਰ ਹਿੰਦੂ ਰਾਜਿਆਂ ਨੇ ਵੀ ਗੁਰੂ ਗੋਬਿੰਦ ਸਿੰਘ ਹੋਰਾਂ ਦੇ ਸਮੇਂ ਸਿੱਖਾਂ ਨਾਲ ਕੋਈ ਘਟ ਵੈਰ ਨਹੀਂ ਕਮਾਇਆ ਸੀ।

ਵਰਤਮਾਨ ਕਾਲ ਵਿਚ ਭਾਵੇਂ ਮੁਸਲਮਾਨਾਂ ਨਾਲ ਅਕਸਰ ਸਿੱਖਾਂ ਦਾ ਫ਼ਸਾਦ ਤੇ ਬਦਮਜ਼ਗੀ ਹੋ ਜਾਂਦੀ ਪਰ ਹਿੰਦੂਆਂ ਦੇ ਖ਼ਿਲਾਫ਼ ਵੀ ਉਨ੍ਹਾਂ ਨੂੰ ਸ਼ਿਕਵੇ ਸ਼ਕਾਇਤਾਂ ਰਹਿੰਦੀਆਂ ਹੀ ਸਨ।

ਸੋ ਸਿੱਖਾਂ ਲਈ ਇਹ ਫ਼ੈਸਲਾ ਕਰਨਾ ਕਿ ਉਹ ਆਪਣੇ ਸੁਪਨੇ ਕਿਸ ਧਿਰ ਨਾਲ ਸਾਂਝੇ ਕਰਨ ਆਸਾਨ ਨਹੀਂ ਸੀ।

ਖ਼ੁਸ਼ਕਿਸਮਤੀ ਨਾਲ ਇਸ ਨਾਜ਼ਕ ਮੌਕੇ ਤੇ ਸਿੱਖ ਕੌਮ ਦੀ ਸਿਆਸਤ ਦੀ ਵਾਗਡੋਰ ਮਾਸਟਰ ਤਾਰਾ ਸਿੰਘ ਦੇ ਹੱਥ ਵਿਚ ਸੀ। ਇਕ ਸੁੱਚੇ ਕਿਰਦਾਰ ਦਾ ਨੇਤਾ ਜਿਸ ਦੀ ਈਮਾਨਦਾਰੀ ਤੇ ਕਦੀ ਕਿਸੇ ਨੂੰ ਸ਼ੱਕ ਨਹੀਂ ਸੀ ਹੋਇਆ। ਮਾਸਟਰ ਤਾਰਾ ਸਿੰਘ ਪੱਕੇ ਗੁਰਸਿੱਖ ਸਨ। ਤੇ ਆਪਣੀ ਕੌਮ ਦਾ ਹਿਤ ਉਨ੍ਹਾਂ ਨੂੰ ਸਭ ਤੋਂ ਪਿਆਰਾ ਸੀ। ਸੱਚੇ-ਸੁੱਚੇ ਤੇ ਮੂੰਹਫਟ, ਉਨ੍ਹਾਂ ਨੂੰ ਨਾ ਕਿਸੇ ਕੂਟਲ ਨੀਤੀ ਨਾਲ ਵਾਸਤਾ ਸੀ ਨਾ ਸਿਆਸੀ ਪੈਂਤੜੇਬਾਜ਼ੀਆਂ ਵਿਚ ਉਨ੍ਹਾਂ ਨੂੰ ਵਿਸ਼ਵਾਸ ਸੀ। ਜੇ ਸਿੱਖਾਂ ਨੇ ਆਖ਼ਰ ਭਾਰਤ ਨਾਲ ਆਪਣੇ ਭਵਿਸ਼ ਨੂੰ ਜੋੜਿਆ ਤਾਂ ਇਸ ਦਾ ਸਿਹਰਾ ਕੇਵਲ ਮਾਸਟਰ ਤਾਰਾ ਸਿੰਘ ਦੇ ਸਿਰ ਹੈ। ਉਨ੍ਹਾਂ ਦਿਨਾਂ ਵਿਚ ਕਾਂਗਰਸ ਜਾਂ ਚੀਫ਼ ਖ਼ਾਲਸਾ ਦੀਵਾਨ ਦੀ ਸਿੱਖ ਜਨਤਾ ਵਿਚ ਮਕਬੂਲੀਅਤ ਬਹੁਤ ਘਟ ਸੀ। ਕੇਵਲ ਅਕਾਲੀ ਦਲ ਦੇ ਵਾਹਦ ਲੀਡਰ ਮਾਸਟਰ ਤਾਰਾ ਸਿੰਘ ਸਨ। ਮਹਾਤਮਾਂ ਗਾਂਧੀ ਵਾਂਗ ਇਸ ਗੱਲ ਦਾ ਬਿਲਕੁਲ ਕੋਈ ਫ਼ਰਕ ਨਹੀਂ ਪੈਂਦਾ ਸੀ ਕਿ ਉਹ ਪਾਰਟੀ ਵਿਚ ਕਿਸੇ ਪਦਵੀ ਤੇ ਸਨ ਜਾਂ ਨਹੀਂ। ਅੰਮ੍ਰਿਤਸਰ ਵਿਚ ਸਿੱਖ ਮਿਸ਼ਨਰੀ ਕਾਲਜ ਦੇ ਲਾਗੇ ਉਨ੍ਹਾਂ ਦਾ ਘਰ ਸਿੱਖਾਂ ਦੀ ਸਿਆਸਤ ਦਾ ਗੜ੍ਹ ਸੀ। ਉਥੇ ਹੀ ਘੋਖਣਾ ਘੋਖੀਆਂ ਜਾਂਦੀਆਂ, ਉਥੇ ਹੀ ਨਿਰਣੇ ਲਏ ਜਾਂਦੇ। ਭਾਵੇਂ ਤਬੀਅਤ ਦੇ ਤੁੰਦ ਸਨ, ਪਰ ਮਾਸਟਰ ਜੀ ਇਕ ਸੱਚੇ ਗੁਰਸਿੱਖ ਵਾਂਗ ਕਦੀ ਵੀ ਆਪਣੇ ਸਾਥੀਆਂ ਦੀ ਸਲਾਹ ਤੋਂ ਬਿਨਾਂ ਕੋਈ ਫ਼ੈਸਲਾ ਨਾ ਕਰਦੇ। ਆਪਣੀ ਮਨਮਰਜ਼ੀ ਨੂੰ ਵਸੋਂ ਵਸੋਂ ਕਾਬੂ ਵਿਚ ਰਖਦੇ।

ਇਸ ਵਿਸ਼ੇ ਤੇ ਸਿੱਖ ਕੌਮ ਦੀ ਸੋਚਣੀ ਦਾ ਸਭ ਤੋਂ ਪਹਿਲਾ ਸੰਕੇਤ ਮਾਸਟਰ ਤਾਰਾ ਸਿੰਘ ਦੀ ਉਸ ਚਿੱਠੀ ਤੋਂ ਮਿਲਦਾ ਹੈ ਜਿਹੜੀ ਉਨ੍ਹਾਂ 31 ਮਾਰਚ 1942 ਨੂੰ ਸਰ ਸਟੈਫ਼ਰਡ ਕ੍ਰਿਪਸ ਦੇ ਨਾਂ ਲਿਖੀ। ਇਹ ਚਿੱਠੀ ਉਨ੍ਹਾਂ ਕ੍ਰਿਪਸ ਨਾਲ ਆਪਣੀ ਮੁਲਾਕਾਤ ਤੋਂ ਬਾਅਦ ਭੇਜੀ ਸੀ। ਇਸ ਵਿਚ ਉਨ੍ਹਾਂ ਕਿਹਾ — "ਸਾਨੂੰ ਨਿਸਚਾ ਹੋ ਗਿਆ ਹੈ ਕਿ ਸਾਡੇ ਨਾਲ ਨਿਆਂ ਨਹੀਂ ਹੋਵੇਗਾ। ਤਾਂ ਵੀ ਅਸੀਂ ਪੰਜਾਬ ਨੂੰ ਭਾਰਤ ਤੋਂ ਵਖ ਕਰਨ ਦੀ ਕਿਸੇ ਕੋਸ਼ਿਸ਼ ਦਾ ਡਟ ਕੇ ਮੁਕਾਬਲਾ ਕਰਾਂਗੇ।" ਜਿਸ ਗੱਲ ਨੇ

ਸਿੱਖਾਂ ਨੂੰ ਨਿਰਾਸ਼ ਕੀਤਾ ਉਹ ਇਹ ਤਜਵੀਜ਼ ਸੀ ਕਿ ਲੜਾਈ ਤੋਂ ਬਾਅਦ ਇਕ ਪ੍ਰਤੀਨਿਧ ਸਭਾ ਭਾਰਤ ਦਾ ਸੰਵਿਧਾਨ ਤਿਆਰ ਕਰੇਗੀ। ਤੇ ਜੇ ਕੋਈ ਧਿਰ ਇਹ ਚਾਹੇ ਕਿ ਉਹ ਭਾਰਤ ਵਿਚ ਸ਼ਾਮਿਲ ਨਹੀਂ ਹੋਣਾ ਚਾਹੁੰਦੀ ਤਾਂ ਉਹਨੂੰ ਅਲਗ ਹੋਣ ਦਾ ਹੱਕ ਹੋਵੇਗਾ। ਪ੍ਰਤੱਖ ਤੌਰ ਤੇ ਇਹ ਮੁਹੰਮਦ ਅਲੀ ਜਿੱਨਾਹ ਨੂੰ ਰਾਜ਼ੀ ਕਰਨ ਦੇ ਖ਼ਿਆਲ ਨਾਲ ਸੋਚਿਆ ਗਿਆ ਸੀ।

ਸਿੱਖਾਂ ਦੀਆਂ ਅੱਖਾਂ ਹੁਣ ਕਾਂਗਰਸ ਤੇ ਲਗੀਆਂ ਹੋਈਆਂ ਸਨ। ਉਨ੍ਹਾਂ ਨੂੰ ਭਰੋਸਾ ਸੀ ਕਿ ਕਾਂਗਰਸੀ ਦੇਸ ਦੇ ਵਿਭਾਜਨ ਨੂੰ ਕਦੀ ਕਬੂਲ ਨਹੀਂ ਕਰਨਗੇ। ਪਰ ਛੇਤੀ ਹੀ ਉਨ੍ਹਾਂ ਨੂੰ ਨਿਰਾਸ ਹੋਣਾ ਪਿਆ ਜਦੋਂ ਰਾਜਾ ਗੋਪਾਚਾਰੀ ਨੇ ਆਪਣੇ ਫ਼ਾਰਮੂਲੇ ਦਾ ਐਲਾਨ ਕੀਤਾ। ਇਸ ਵਿਚ ਉਨ੍ਹਾਂ ਉੱਤਰ-ਪੱਛਮ ਤੇ ਉੱਤਰ-ਪੂਰਬ ਦੀ ਮੁਸਲਮਾਨ ਬਹੁਗਿਣਤੀ ਦਾ ਇਹ ਅਧਿਕਾਰ ਪ੍ਰਵਾਨ ਕਰ ਲਿਆ ਕਿ ਜੇ ਉਹ ਚਾਹੁਣ ਤਾਂ ਭਾਰਤ ਤੋਂ ਵਖ ਹੋ ਸਕਣਗੇ। ਇਸ ਲਈ ਉਨ੍ਹਾਂ ਨੂੰ ਜਨ ਮਤ ਲੈਣਾ ਪਵੇਗਾ। ਤੇ ਰਾਜਾ ਜੀ ਦੇ ਮੁਤਾਬਕ ਇਸ ਫ਼ਾਰਮੂਲੇ ਨੂੰ ਮਹਾਤਮਾ ਗਾਂਧੀ ਦੀ ਪ੍ਰਵਾਨਗੀ ਪ੍ਰਾਪਤ ਸੀ। ਇਹ ਸੁਣ ਕੇ ਸਿੱਖਾਂ ਨੂੰ ਚਾਰੇ ਕਪੜੇ ਅੱਗ ਲਗ ਗਈ। 20 ਅਗਸਤ 1944 ਨੂੰ ਅੰਮ੍ਰਿਤਸਰ ਵਿਚ ਇਕ ਕਾਨਵੈਨਸ਼ਨ ਬੁਲਾਈ ਗਈ ਜਿਸ ਵਿਚ ਮਾਸਟਰ ਤਾਰਾ ਸਿੰਘ ਨੇ ਜਿਵੇਂ ਖਿਝ ਕੇ ਪਹਿਲੀ ਵਾਰ ਸਿੱਖਾਂ ਲਈ ਨਿਵੇਕਲੇ ਰਾਜ ਦੀ ਮੰਗ ਕੀਤੀ। ਇਸ ਦਾ ਆਧਾਰ ਉਨ੍ਹਾਂ ਇਹ ਦਸਿਆ ਕਿ ਸਿੱਖ ਇਕ ਵਖ ਇਕਾਈ ਹਨ। ਪਰ ਉਸੇ ਹੀ ਕਾਨਵੈਨਸ਼ਨ ਵਿਚ ਇਹ ਮੰਗ ਅਸੰਭਵ ਸਮਝ ਕੇ ਰੱਦ ਕਰ ਦਿਤੀ ਗਈ। ਭਾਵੇਂ ਮਾਸਟਰ ਤਾਰਾ ਸਿੰਘ ਨੂੰ ਇਹ ਅਧਿਕਾਰ ਦਿਤੇ ਗਏ ਕਿ ਸਿੱਖ ਕੌਮ ਨੂੰ ਦੇਸ ਦੀ ਵੰਡ ਦੇ ਖ਼ਿਲਾਫ਼ ਜਥੇਬੰਦ ਕਰਨ।

1945-46 ਦੀਆਂ ਚੋਣਾਂ ਸਿੱਖਾਂ ਨੇ ਦੇਸ ਦੀ ਵੰਡ ਦੇ ਖ਼ਿਲਾਫ਼ ਆਪਣੇ ਫ਼ੈਸਲੇ ਦੇ ਆਧਾਰ ਤੇ ਲੜੀਆ। ਇਸ ਦਾ ਸਿੱਟਾ ਜਨਤਾ ਨੇ ਅਕਾਲੀ ਪਾਰਟੀ ਨੂੰ ਬਹੁਮਤ ਨਾਲ ਜਿਤਾਇਆ। ਕਮਿਊਨਿਸਟ ਪਾਰਟੀ ਜਿਸ ਨੇ ਪਾਕਿਸਤਾਨ ਦੀ ਹਮਾਇਤ ਕੀਤੀ ਸੀ, ਉੱਕੀ ਹਾਰ ਗਈ।

ਕੈਬੀਨਟ ਮਿਸ਼ਨ ਨਾਲ ਸਿੱਖਾਂ ਦਾ ਵਿਚਾਰ-ਵਟਾਂਦਰਾ ਅਤਿਅੰਤ ਨਿਰਾਸ਼ਾਜਨਕ ਸੀ। ਸਾਰੀ ਗੱਲ ਬੇਸ਼ਕ ਮਾਸਟਰ ਤਾਰਾ ਸਿੰਘ ਜੀ ਦੀ ਅਗਵਾਈ ਵਿਚ ਹੋਣੀ ਤੈਅ ਪਾਈ ਸੀ, ਪਰ ਇੰਜ ਜਾਪਦਾ ਹੈ, ਜੋ ਕੋਈ ਵੀ ਸਿੱਖ ਆਗੂ ਮਿਸ਼ਨ ਨੂੰ ਮਿਲਿਆ ਉਹ ਆਪਣੀ ਨਿਵੇਕਲੀ ਸੁਰ ਛੇੜਦਾ ਰਿਹਾ, ਭਾਵੇਂ ਇਹ ਬਲਦੇਵ ਸਿੰਘ ਸੀ, ਭਾਵੇਂ ਗਿਆਨੀ ਕਰਤਾਰ ਸਿੰਘ ਜਾਂ ਹਰਨਾਮ ਸਿੰਘ ਐਡਵੋਕੇਟ। ਕੈਬੀਨੇਟ ਮਿਸ਼ਨ ਨੂੰ ਇਹ ਅਹਿਸਾਸ ਹੋਇਆ ਕਿ ਸਿੱਖ ਹੋਮਲੈਂਡ ਦੀ ਮੰਗ ਕੇਵਲ ਪਾਕਿਸਤਾਨ ਦੀ ਮੰਗ ਦੇ

ਵਿਰੋਧ ਵਿਚ ਕਰ ਰਹੇ ਹਨ। ਆਪਣੇ ਤੌਰ ਤੇ ਸਿੱਖ ਇਸ ਮੰਗ ਲਈ ਵਿਸ਼ੇਸ਼ ਉਤਸ਼ਾਹ ਨਹੀਂ ਰਖਦੇ।

ਸੋ ਜਦੋਂ ਸਰ ਸਟੈਫਰਡ ਕ੍ਰਿਪਸ ਨੇ ਬਰਤਾਨਵੀ ਪਾਰਲੀਮੈਂਟ ਨੂੰ ਆਪਣੀ ਰਿਪੋਰਟ ਪੇਸ਼ ਕੀਤਾ, ਉਸ ਵਿਚ ਉਹਨੇ ਸਿੱਖਾਂ ਦੀ ਮੰਗ ਨੂੰ ਮੰਨਣਯੋਗ ਨਹੀਂ ਮੰਨਿਆ — "ਸਿੱਖ ਵੀ ਚਾਹੁੰਦੇ ਸਨ ਕਿ ਮੁਸਲਮਾਨਾਂ ਵਾਗ ਉਨ੍ਹਾਂ ਨੂੰ ਵਖ ਇਕਾਈ ਮੰਨ ਲਿਆ ਜਾਏ, ਪਰ ਸਿੱਖ ਗਿਣਤੀ ਵਿਚ ਬਹੁਤ ਘਟ ਹਨ। ਉਨ੍ਹਾਂ ਦੀ ਕੁਲ ਆਬਾਦੀ ਕੋਈ 55 ਲੱਖ ਹੈ ਜਿਥੇ ਮੁਸਲਮਾਨਾਂ ਦੀ ਆਬਾਦੀ 9 ਕਰੋੜ ਹੈ। ਨਾਲੇ ਭੂਗੋਲਿਕ ਪਹਿਲੂ ਤੋਂ ਉਹ ਕਿਸੇ ਇਕ ਥਾਂ ਤੇ ਕੇਂਦਰਿਤ ਨਹੀਂ ਤਾਂ ਜੇ ਉਨ੍ਹਾਂ ਨੂੰ ਬਹੁਗਿਣਤੀ ਵਿਚ ਜਾਣ ਕੇ ਨਿਵੇਕਲਾ ਸਥਾਨ ਦਿਤਾ ਜਾ ਸਕੇ।"

ਇਹੀ ਗੱਲ ਮਾਸਟਰ ਤਾਰਾ ਸਿੰਘ ਹੋਰਾਂ ਆਪਣੀ ਸਵੈ-ਜੀਵਨੀ ਵਿਚ ਕੁਝ ਇਸ ਤਰ੍ਹਾਂ ਕਹੀ ਹੈ — ਅਸੀਂ ਜਾਣਦੇ ਸਾਂ ਕਿ ਸਾਡੀ ਮੰਗ ਕਮਜ਼ੋਰ ਹੈ। ਇਹਦੇ ਤਿੰਨ ਕਾਰਨ ਸਨ : (1) ਅਸੀਂ ਸਿੱਖਾਂ ਲਈ ਵਖ ਰਾਜ ਦੀ ਮੰਗ ਕਰਦੇ ਸਾਂ ਇਸ ਲਈ ਕਿ ਮੁਸਲਮਾਨ ਪਾਕਿਸਤਾਨ ਦੀ ਮੰਗ ਕਰ ਰਹੇ ਸਨ। ਸਾਡੀ ਮੰਗ ਨੂੰ ਪਾਕਿਸਤਾਨ ਦੀ ਮੰਗ ਦਾ ਜਵਾਬ ਸਮਝਿਆ ਜਾਂਦਾ ਸੀ, ਤੇ ਇਸ ਨੂੰ ਕੋਈ ਅਹਿਮੀਅਤ ਨਹੀਂ ਦਿੰਦਾ ਸੀ। (2) ਹਿੰਦੂ ਜਿਹੜੇ ਸਾਡੀ ਮਦਦ ਕਰਦੇ ਪ੍ਰਤੀਤ ਹੁੰਦੇ ਸਨ, ਉਹ ਕੇਵਲ ਜਿੱਨਾਹ ਦੀ ਮੁਖ਼ਾਲਫ਼ਤ ਕਰਕੇ ਇੰਜ ਕਰ ਰਹੇ ਸਨ। ਉਨ੍ਹਾਂ ਦੀ ਆਪਣੀ ਹਮਦਰਦੀ ਸਾਡੀ ਇਸ ਮੰਗ ਨਾਲ ਬਿਲਕੁਲ ਨਹੀਂ ਸੀ। (3) ਪੰਜਾਬ ਦੀ ਵਿਧਾਨ ਸਭਾ ਵਿਚ ਸਿੱਖ ਵੰਡੇ ਹੋਏ ਸਨ। 23 ਅਕਾਲੀ ਤੇ 10 ਕਾਂਗਰਸੀ। ਨਾਲੇ ਕੇਵਲ ਦੋ ਤਹਿਸੀਲਾਂ ਸਨ, ਤਰਨਤਾਰਨ ਤੇ ਮੋਗਾ, ਜਿਨ੍ਹਾਂ ਵਿਚ ਸਿੱਖ ਬਹੁਗਿਣਤੀ ਵਿਚ ਸਨ ਤੇ ਇਹ ਵੀ ਇਕ ਦੂਜੇ ਦੇ ਨਾਲ ਜੁੜੀਆਂ ਹੋਈਆਂ ਨਹੀਂ ਸਨ।

ਸੋ ਸਿੱਖਾਂ ਲਈ ਵਖ ਰਾਜ ਦੀ ਮੰਗ ਕਦੀ ਵੀ ਸੰਜੀਦਗੀ ਨਾਲ ਨਾ ਪੇਸ਼ ਗਈ ਕੀਤੀ ਗਈ ਨਾ ਇਸ ਤੇ ਸੰਜੀਦਗੀ ਨਾਲ ਕਦੀ ਕਿਸੇ ਵਿਚਾਰ ਕੀਤਾ। ਤੇ ਅਖ਼ੀਰ ਵਿਚ ਜਦੋਂ ਦੇਸ਼ ਨੂੰ ਵੰਡਣ ਦੀ ਵਿਉਂਤ ਬਣਾਈ ਗਈ, ਜੋ ਕੁਝ ਸਿੱਖ ਕੌਮ ਦੇ ਹੱਥ ਆਇਆ ਉਹ ਪੰਜਾਬ ਦੀ ਆਪਣੀ ਵੰਡ ਸੀ ਤੇ ਇੰਜ ਉਹ ਭਾਰਤ ਨਾਲ ਆਪਣੇ ਮਕਸੂਮਾਂ ਨੂੰ ਜੋੜ ਪਾਏ। ਉਨ੍ਹਾਂ ਆਪਣੀ ਹਸਤੀ ਨੂੰ ਆਜ਼ਾਦ ਭਾਰਤ ਵਿਚ ਸਮੋ ਦਿਤਾ।

ਜਦੋਂ ਪਾਕਿਸਤਾਨ ਦੀ ਮੰਗ ਨੂੰ ਮੰਨ ਲਿਆ ਗਿਆ, ਸਿੱਖਾਂ ਨੂੰ ਰੈਡਕਲਿਫ ਦੀ ਸੀਮਾਂ ਕਮਿਸ਼ਨ ਤੋਂ ਇਹ ਆਸ ਸੀ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਨਨਕਾਣਾ ਸਾਹਿਬ ਵਰਗੇ ਮਹੱਤਵਪੂਰਨ ਧਰਮ ਅਸਥਾਨਾਂ ਤੇ ਮੁਰੱਬਿਆਂ ਦੇ ਇਲਾਕੇ ਜਿਸ ਨੂੰ ਉਨ੍ਹਾਂ ਅੰਤਾਂ ਦੀ ਮਿਹਨਤ ਨਾਲ ਆਬਾਦ ਕੀਤਾ ਸੀ, ਤੋਂ ਨਹੀਂ ਵਿਛੋੜਿਆ ਜਾਏਗਾ। ਪਰ ਉਨ੍ਹਾਂ ਨੂੰ

ਇਸ ਵਿਚ ਵੀ ਨਿਰਾਸ਼ਤਾ ਦਾ ਮੂੰਹ ਵੇਖਣਾ ਪਿਆ। ਸਿੱਖ ਪਾਕਿਸਤਾਨ ਤੇ ਭਾਰਤ ਵਿਚ ਅਧੋ-ਅਧ ਵੰਡੇ ਗਏ। ਮਾਸਟਰ ਤਾਰਾ ਸਿੰਘ ਹੋਰਾਂ ਨੇ ਰੈਡਕਲਿਫ਼ ਐਵਾਰਡ ਨੂੰ ਮੰਨਣੋਂ ਇਨਕਾਰ ਕਰ ਦਿਤਾ। ਪਰ ਇਸ ਦਾ ਕੋਈ-ਫ਼ਰਕ ਨਹੀਂ ਪਿਆ। ਸਰਦਾਰ ਬਲਦੇਵ ਸਿੰਘ ਜਿਹੜੇ ਉਸ ਵੇਲੇ ਕੇਂਦਰੀ ਸਰਕਾਰ ਵਿਚ ਮੰਤਰੀ ਸਨ ਇਸ ਨੂੰ "ਸੈਟਲਮੈਂਟ" ਦੇ ਤੌਰ ਤੇ ਸਵੀਕਾਰ ਕਰ ਚੁਕੇ ਸਨ।

ਸਿੱਖਾਂ ਨੂੰ ਇਸ ਸਭ ਕੁਝ ਲਈ ਭਾਰੀ ਕੀਮਤ ਭਰਨੀ ਪਈ। ਪਾਕਿਸਤਾਨ ਨੇ ਫ਼ੈਸਲਾ ਕਰ ਲਿਆ ਸੀ ਕਿ ਸਿੱਖਾਂ ਨੂੰ ਆਪਣੇ ਦੇਸ ਵਿਚੋਂ ਖਦੇੜ ਦਿਤਾ ਜਾਏ। ਫ਼ਿਰਕੂ ਫ਼ਸਾਦ ਸ਼ੁਰੂ ਹੋ ਪਏ ਜਿਨ੍ਹਾਂ ਵਿਚ ਸਿੱਖਾਂ ਦੀ ਜਾਨ ਤੇ ਮਾਲ ਦਾ ਅੰਤਾਂ ਦਾ ਨੁਕਸਾਨ ਹੋਇਆ। ਉਨ੍ਹਾਂ ਨੂੰ ਆਪਣਾ ਘਰ-ਬਾਹਰ ਛੱਡ ਕੇ ਪੂਰਬੀ ਪੰਜਾਬ ਵਿਚ ਆਉਣਾ ਪਿਆ। ਪੰਜਾਬ ਦੇ ਅੰਗਰੇਜ ਗਵਰਨਰ ਸਰ ਫ਼ਰਾਂਸਿਸ ਮੂਡੀ ਨੇ 5 ਸਤੰਬਰ 1947 ਨੂੰ ਮਿਸਟਰ ਜਿੱਨਾਹ ਦੇ ਨਾਂ ਇਕ ਚਿੱਠੀ ਵਿਚ ਲਿਖਿਆ — "ਮੈਂ ਹਰ ਕਿਸੇ ਨੂੰ ਕਹਿ ਰਿਹਾ ਹਾਂ ਕਿ ਜਿਵੇਂ ਕਿਵੇਂ ਸਿੱਖਾਂ ਨੂੰ ਸਰਹੱਦ ਤੋਂ ਪਾਰ ਪਹੁੰਚਾ ਦਿਤਾ ਜਾਏ। ਇਨ੍ਹਾਂ ਤੋਂ ਛੁਟਕਾਰਾ ਪਾਣਾ ਜ਼ਰੂਰੀ ਹੈ। ਤੇ ਇਹ ਜਿਤਨਾ ਛੇਤੀ ਹੋ ਸਕੇ ਉਤਨਾ ਛੇਤੀ ਹੋਣਾ ਚਾਹੀਦਾ ਹੈ। ਲਾਇਲਪੁਰ ਵਿਚੋਂ ਤਾਂ ਸਿੱਖ ਹਿਲਦੇ ਨਜ਼ਰ ਨਹੀਂ ਆ ਰਹੇ। ਪਰ ਉਨ੍ਹਾਂ ਨੂੰ ਵੀ ਜਾਣਾ ਹੋਵੇਗਾ।"

ਪਾਕਿਸਤਾਨ ਲਈ ਪ੍ਰਚਾਰ ਕਰਦੇ ਹੋਏ ਮੁਸਲਿਮ ਲੀਗ ਦੇ ਇਕ ਲੀਡਰ ਫ਼ੀਰੋਜ਼ ਖ਼ਾਨ ਨੂੰਨ ਨੇ ਕਿਹਾ ਸੀ — "ਜੇ ਸਾਨੂੰ ਅੰਗਰੇਜ਼ ਸਰਕਾਰ ਹਿੰਦੂ ਅਕਸਰੀਅਤ ਦੇ ਅਧੀਨ ਛੱਡਣ ਦਾ ਫ਼ੈਸਲਾ ਕਰੇਗੀ ਤਾਂ ਮੁਸਲਮਾਨ ਜੋ ਤਬਾਹੀ ਲਿਆਣਗੇ ਉਹ ਚੰਗ਼ੇਜ ਖਾਨ ਤੇ ਹਿਲਾਕੂ ਦੇ ਅਤਿਆਚਾਰਾਂ ਨੂੰ ਵੀ ਮਾਤ ਕਰ ਦੇਵੇਗੀ।" ਠੀਕ ਇਹੀ ਕੁਝ ਵਿਚਾਰੇ ਨਿਹੱਥੇ, ਨਿਆਸਰਾ ਹਿੰਦੂਆਂ ਸਿੱਖਾਂ ਨਾਲ ਹੋਇਆ ਜਦੋਂ ਉਹ ਪਾਕਿਸਤਾਨ ਛਡ ਰਹੇ ਸਨ।

ਬੱਚਿਆਂ ਨੂੰ ਨੇਜ਼ਿਆਂ ਤੇ ਉਛਾਲਿਆ ਗਿਆ। ਔਰਤਾਂ ਨੂੰ ਅਗ਼ਵਾ ਕੀਤਾ ਗਿਆ, ਉਨ੍ਹਾਂ ਦਾ ਸਤ ਭੰਗ ਕੀਤਾ ਗਿਆ। ਮਰਦਾਂ ਨੂੰ ਮੌਤ ਦੇ ਘਾਟ ਉਤਾਰਿਆ ਗਿਆ। ਉਨ੍ਹਾਂ ਦੀ ਜਾਇਦਾਦ ਨੂੰ ਲੁਟਿਆ ਗਿਆ, ਅੱਗਾਂ ਲਾਈਆਂ ਗਈਆਂ। ਪਾਕਿਸਤਾਨ ਦੀ ਪੁਲਸ ਜਦੋਂ ਫ਼ਸਾਦੀਆਂ ਦਾ ਹੱਥ ਨਾ ਵਟਾ ਰਹੀ ਹੁੰਦੀ ਓਦੋਂ ਬਸ ਦੂਰ ਖਲੋ ਕੇ ਤਮਾਸ਼ਾ ਵੇਖ ਰਹੀ ਹੁੰਦੀ। ਜੋ ਕੁਝ ਪੱਛਮੀ ਪੰਜਾਬ ਵਿਚ ਹੋਇਆ, ਸੋਈ ਕੁਝ ਪੂਰਬੀ ਪੰਜਾਬ ਵਿਚ ਹੋਣ ਲਗ ਪਿਆ। ਇਸ ਪਾਸੇ ਦੇ ਹਿੰਦੂਆਂ ਤੇ ਸਿੱਖਾਂ ਨੇ ਆਪਣੇ ਗੁਆਂਢੀ ਮੁਸਲਮਾਨਾਂ ਦੇ ਉਹ ਤਵਾਹੇ ਲਾਹੇ ਜਿਹੜਾ ਰਹੇ ਰੱਬ ਦਾ ਨਾਂ। ਇਸ ਘਲੂਘਾਰੇ ਦੀ ਹਿੰਦੁਸਤਾਨ ਕੀ ਸੰਸਾਰ ਭਰ ਦੇ ਇਤਿਹਾਸ ਵਿਚ ਕੋਈ ਉਧਾਰਣ ਨਹੀਂ।

ਅੰਦਾਜ਼ਾ ਕੀਤਾ ਜਾਂਦਾ ਹੈ ਕਿ ਆਬਾਦੀ ਦੇ ਇਸ ਵਟਾਂਦਰੇ ਵਿਚ 5 ਲੱਖ ਜਾਨਾਂ

ਜਾਂਦੀਆਂ ਰਹੀਆਂ । ਕੋਈ 50 ਲੱਖ ਮੁਸਲਮਾਨ ਪਾਕਿਸਤਾਨ ਵਲ ਖਦੇੜੇ ਗਏ ਤੇ ਕੋਈ ਇਕ ਕਰੋੜ ਹਿੰਦੂ ਸਿੱਖ ਉਧਰੋਂ ਇਧਰ ਆਏ । ਇਨ੍ਹਾਂ ਵਿਚੋਂ ਸਿੱਖ ਵਧੇਰੇ ਕਰਕੇ ਪੂਰਬੀ ਪੰਜਾਬ ਵਿਚ ਵਸ ਗਏ ।

ਇਤਨੀ ਜਨਤਾ ਨੂੰ ਮੁੜ ਵਸਾਣਾ ਕੋਈ ਮਾਮੂਲੀ ਗੱਲ ਨਹੀਂ ਸੀ । ਪਰ ਕੇਂਦਰੀ ਸਰਕਾਰ ਦੀ ਹਮਦਰਦੀ ਤੇ ਬੇਘਰੇ ਲੋਕਾਂ ਦੀ ਮਿਹਨਤ, ਬਹੁਤ ਚਿਰ ਨਹੀਂ ਗੁਜ਼ਰਿਆ ਤਾਂ ਉਹ ਲੋਕ ਜਿਹੜੇ ਸ਼ਰਨਾਰਥੀ ਹੋ ਕੇ ਆਏ ਸਨ ਮੁੜ ਵਸ-ਰਸ ਗਏ । ਇਹੀ ਨਹੀਂ ਉਹ ਇਲਾਕਾ ਜਿਹੜਾ ਕਦੀ ਬੰਜਰ ਤੇ ਰੱਕੜ ਗਿਣਿਆ ਜਾਂਦਾ ਸੀ ਇਨ੍ਹਾਂ ਲੋਕਾਂ ਦੀ ਮੁਸ਼ੱਕਤ ਦਾ ਸਦਕਾ ਸਰਸਬਜ਼ ਤੇ ਸ਼ਾਦਾਬ ਹੋ ਗਿਆ । ਪੂਰਬੀ ਪੰਜਾਬ ਜਿਹੜਾ ਵੰਡ ਵੇਲੇ ਬਾਹਰੋਂ ਮੰਗਵਾ ਕੇ ਅਨਾਜ ਦੀਆਂ ਆਪਣੀ ਲੋੜਾਂ ਨੂੰ ਪੂਰਾ ਕਰਦਾ ਸੀ ਅੱਜ ਸਾਰੇ ਦੇਸ਼ ਨੂੰ ਅਨਾਜ ਖੁਆ ਰਿਹਾ ਹੈ । ਅਨਾਜ ਦਾ ਭੜੋਲਾ ਬਣ ਗਿਆ ਹੈ । ਹਰੀ ਕਰਾਂਤੀ ਨੇ ਪੰਜਾਬ ਦੀ ਨੁਹਾਰ ਬਦਲ ਦਿਤੀ ਹੈ । ਅੱਜ ਪੰਜਾਬ ਸਭ ਤੋਂ ਵਧੇਰੇ ਖ਼ੁਸ਼ਹਾਲ ਰਾਜ ਮੰਨਿਆ ਜਾਂਦਾ ਹੈ । ਇਥੋਂ ਦੀ ਪ੍ਰਤੀ ਨਫ਼ਰ ਆਮਦਨ ਦੇਸ ਭਰ ਵਿਚ ਸਭ ਤੋਂ ਵਧੇਰੇ ਮੰਨੀ ਜਾਂਦੀ ਹੈ ।

ਅੰਗਰੇਜ਼ੀ ਦੀ ਇਕ ਕਹਾਵਤ ਹੈ ਕਿ ਹਰ ਬਦਲ ਦੀ ਕਿੰਗਰੀ ਚਾਂਦੀ-ਰੰਗੀ ਹੁੰਦੀ ਹੈ । ਅਣਵੰਡੇ ਪੰਜਾਬ ਵਿਚ ਸਿੱਖ ਥਾਂ ਥਾਂ ਫੈਲੇ ਹੋਏ ਸਨ, ਵੰਡ ਤੋਂ ਬਾਅਦ ਉਹ ਪੂਰਬੀ ਪੰਜਾਬੀ ਵਿਚ ਕੇਂਦਰਿਤ ਹੋ ਗਏ । ਤੇ ਫੇਰ ਭਾਸ਼ਾ ਤੇ ਆਧਾਰ ਤੇ ਜਦੋਂ ਸੂਬਿਆਂ ਦੀ ਵੰਡ ਹੋਣ ਲਗੀ ਤਾਂ ਪੰਜਾਬੀ ਸੂਬਾ ਬਣਾਇਆ ਗਿਆ । ਇੰਜ ਸਿੱਖਾਂ ਨੂੰ ਇਕ ਰਾਜ ਮਿਲ ਗਿਆ ਜਿਸ ਵਿਚ ਉਹ ਬਹੁਗਿਣਤੀ ਵਿਚ ਹਨ । ਅੱਜ ਪੰਜਾਬੀ ਭਾਸ਼ਾ ਭਾਸ਼ੀਆਂ ਦਾ ਨਿਵੇਕਲਾ ਹੋਮਲੈਂਡ ਹੈ । ਤੇ ਸਿੱਖਾਂ ਦੀ ਉਹਦੇ ਵਿਚ ਅਕਸਰੀਅਤ ਹੈ ।

ਭਾਰਤ ਨਾਲ ਸੁਪਨਿਆਂ ਦੀ ਸਾਂਝ ਵਿਚੋਂ ਇਹ ਮਹੱਤਵਪੂਰਣ ਸੁਪਨਾ ਪੂਰਾ ਹੋਇਆ ਜੋ ਸਾਡੇ ਸਾਹਮਣੇ ਹੈ ।

# IX

## ਸਿੱਖ ਤੇ ਪੰਜਾਬੀ

ਵਿਖਿਆਤ ਵਿਦਵਾਨ ਸੁਰਗਵਾਸੀ ਪ੍ਰਿੰਸੀਪਲ ਤੇਜਾ ਸਿੰਘ ਹੋਰਾਂ ਦਾ ਕਹਿਣਾ ਹੈ ਕਿ ਜਿਹੜੀ ਭਾਸ਼ਾ ਵੀ ਪੰਜਾਬ ਦੇ ਵਸਨੀਕ ਬੋਲਣ ਉਹ ਪੰਜਾਬੀ ਹੈ। ਇਕ ਜ਼ਿੰਦਾ ਜ਼ਬਾਨ ਆਪਣਾ ਸਰੂਪ ਬਦਲਦੀ ਰਹਿੰਦੀ ਹੈ। ਪੀੜ੍ਹੀ-ਓ-ਪੀੜ੍ਹੀ ਤੁਰਦੀ ਇਹਦਾ ਰੂਪ ਹੋਰ ਦਾ ਹੋਰ ਹੋ ਸਕਦਾ ਹੈ। ਇੰਜ ਜਾਪਦਾ ਹੈ ਪੰਜਾਬੀ ਨਾਲ ਇੰਜ ਮੁੜ ਮੁੜ ਹੁੰਦਾ ਰਿਹਾ ਹੈ, ਪਰ ਪੰਜਾਬੀ ਫਿਰ ਵੀ ਪੰਜਾਬੀ ਰਹੀ ਹੈ, ਉਹ ਬੋਲੀ ਜਿਹੜੀ ਇਥੋਂ ਰਹਿਣ ਵਾਲੇ ਬੋਲਦੇ ਰਹੇ ਹਨ। ਅੱਜ ਵੀ ਪੋਠੋਹਾਰ ਵਿਚ ਬੋਲੀ ਜਾਂਦੀ ਜ਼ਬਾਨ ਮਾਲਵੇ ਵਿਚ ਪ੍ਰਚੱਲਤ ਜ਼ਬਾਨ ਤੋਂ ਕਿਤੇ ਫ਼ਰਕ ਹੈ ਜਿਵੇਂ ਮਾਲਵਾ ਦੀ ਉਪਭਾਸ਼ਾ ਮਾਝੇ ਦੀ ਉਪਭਾਸ਼ਾ ਨਾਲੋਂ ਸੁਆਦ ਵਿਚ ਫ਼ਰਕ ਹੈ। ਕਿਹਾ ਜਾਂਦਾ ਹੈ ਕਿ ਭਾਰਤ ਵਿਚ ਹਰ 15 ਕਿਲੋਮੀਟਰ ਬਾਅਦ ਜ਼ਬਾਨ ਬਦਲ ਜਾਂਦੀ ਹੈ। ਬਾਕੀ ਭਾਰਤੀ ਭਾਸ਼ਾਵਾਂ ਵਾਂਗਰਾਂ ਪੰਜਾਬੀ ਦੀਆਂ ਵੀ ਕਈ ਉਪ-ਭਾਸ਼ਾਵਾਂ ਹਨ। ਤੇ ਇਹ ਇਕ ਦੂਜੇ ਤੋਂ ਇਤਨੀਆਂ ਓਪਰੀਆਂ ਹੋ ਸਕਦੀਆਂ ਹਨ ਜਿਤਨੀ ਪਹਾੜੀ ਉਪਭਾਸ਼ਾ ਲਹਿੰਦੀ ਤੋਂ ਹੈ।

ਇਹ ਜ਼ਰੂਰੀ ਨਹੀਂ ਕਿ ਇਕ ਜ਼ਬਾਨ ਆਪਣੇ ਰਾਜ ਦੀ ਸੀਮਾਂ ਤੇ ਆ ਕੇ ਮੁਕ ਜਾਏ ਭਾਵੇਂ ਭਾਰਤ ਵਿਚ ਅਸੀਂ ਭਾਸ਼ਾਈ ਰਾਜਾਂ ਦੇ ਅਸੂਲ ਨੂੰ ਪ੍ਰਵਾਨ ਕਰ ਲਿਆ ਹੈ, ਤੇ ਇਸ ਦੇ ਮੁਤਾਬਿਕ ਅਸੀਂ ਆਪਣੇ ਰਾਜਾਂ ਨੂੰ ਮੁੜ ਵੇਤਰਣ ਦੀ ਕੋਸ਼ਿਸ਼ ਵੀ ਕੀਤੀ ਹੈ। ਇੰਜ ਕਰਨ ਨਾਲ ਪੰਜਾਬ ਨਾਲ ਬੜਾ ਧੱਕਾ ਹੋਇਆ ਹੈ। ਦੇਸ ਦੀ ਵੰਡ ਵੇਲੇ ਪੰਜਾਬ ਦਾ ਸੂਬਾ ਭਾਰਤੀ ਪੰਜਾਬ ਤੇ ਪਾਕਿਸਤਾਨੀ ਪੰਜਾਬ ਵਿਚ ਵੰਡਿਆ ਗਿਆ। ਉਹ ਵੰਡ ਜ਼ਬਾਨ ਦੇ ਨਾਂ ਤੇ ਨਹੀਂ ਸੀ, ਧਰਮ ਦੇ ਨਾਂ ਤੇ ਕੀਤੀ ਗਈ। ਤੇ ਫਿਰ 1966 ਵਿਚ ਜ਼ਬਾਨ ਦੇ ਆਧਾਰ ਤੇ ਰਹਿੰਦੇ-ਖਹਿੰਦੇ ਪੰਜਾਬ ਵਿਚੋਂ ਹਰਿਆਣਾ ਤੇ ਹਿਮਾਚਲ, ਦੋ ਹੋਰ ਸੂਬੇ ਕੁਤਰ ਕੇ ਬਾਹਰ ਕੱਢ ਲਏ ਗਏ।

ਪੰਜਾਬੀ ਭਾਸ਼ਾ ਦੀ ਇਕ ਹੋਰ ਵੀ ਬਦਕਿਸਮਤੀ ਰਹੀ ਹੈ। ਇਹ ਬੀਮਾਰੀ ਇਹਨੂੰ ਇਤਿਹਾਸ ਦੀ ਦੇਣ ਹੈ। ਅਣਵੰਡੇ ਪੰਜਾਬ ਵਿਚ ਆਜ਼ਾਦੀ ਤੋਂ ਪਹਿਲੇ ਪੰਜਾਬੀ ਮੁਸਲਮਾਨਾਂ ਨੂੰ ਜਿਹੜੇ ਪੰਜਾਬ ਵਿਚ ਬਹੁਗਿਣਤੀ ਵਿਚ ਸਨ, ਇਹ ਸਮਝਾਇਆ ਗਿਆ ਸੀ ਕਿ ਉਨ੍ਹਾਂ ਦੀ ਜ਼ਬਾਨ ਉਰਦੂ ਸੀ ਨਾਕਿ ਪੰਜਾਬੀ। ਪਿੰਡ ਪਿੰਡ ਸਕੂਲਾਂ ਵਿਚ ਉਰਦੂ ਪੜ੍ਹਾਈ ਜਾਂਦੀ। ਘਰ-ਬਾਹਰ ਆਏ ਗਏ ਨਾਲ ਪੰਜਾਬੀ ਬੋਲਦੇ

ਪਰ ਜੇ ਚਿੱਠੀ ਲਿਖਣੀ ਹੁੰਦੀ, ਸਰਕਾਰੇਂ-ਦਰਬਾਰੇਂ ਅਰਜ਼ੀ ਪਾਣੀ ਹੁੰਦੀ ਤਾਂ ਪੰਜਾਬੀ ਮੁਸਲਮਾਨ ਉਰਦੂ ਦਾ ਸਹਾਰਾ ਲੈਂਦੇ। ਪੰਜਾਬੀ ਨੂੰ ਨਖਿਧ ਸਮਝਿਆ ਜਾਂਦਾ। ਜੇ ਕਦੀ ਉਨ੍ਹਾਂ ਨੂੰ ਪੰਜਾਬੀ ਦਾ ਪ੍ਰਯੋਗ ਮਜਬੂਰੀ ਤੌਰ ਤੇ ਕਰਨਾ ਹੁੰਦਾ ਤਾਂ ਉਹ ਫ਼ਾਰਸੀ ਅੱਖਰਾਂ ਵਿਚ ਪੰਜਾਬੀ ਲਿਖਦੇ। ਹੀਰ ਵਾਰਸਸ਼ਾਹ ਨੂੰ ਫ਼ਾਰਸੀ ਅੱਖਰਾਂ ਵਿਚ ਪੜ੍ਹਦੇ। "ਹਮਦਮ" ਤੇ ਫ਼ੀਰੋਜ਼ਦੀਨ 'ਸ਼ਰਫ਼" ਪੰਜਾਬੀ ਸ਼ਾਇਰੀ ਕਰਦੇ ਪਰ ਆਪਣੀ ਕਵਿਤਾ ਨੂੰ ਫ਼ਾਰਸੀ ਅੱਖਰਾਂ ਵਿਚ ਲਿਖਦੇ। ਇੰਜ ਹੀ ਹਿੰਦੂਆਂ ਨੂੰ ਇਹ ਨਿਸਚਾ ਕਰਵਾਇਆ ਗਿਆ ਸੀ ਕਿ ਉਨ੍ਹਾਂ ਦੀ ਭਾਸ਼ਾ ਹਿੰਦੀ ਸੀ। ਇਹ ਵੀਹਵੀਂ ਸਦੀ ਦੇ ਸ਼ੁਰੂ ਵਿਚ ਧਾਰਮਕ ਪੁਨਰ-ਜਾਗਰਣਵਾਦ ਦੀ ਦੇਣ ਸੀ। ਪੰਜਾਬੀ ਹਿੰਦੂ ਵੀ ਘਰ-ਬਾਹਰ, ਗਲੀ-ਮਹੱਲੇ ਵਿਚ, ਕੰਮ-ਕਾਜ ਵੇਲੇ ਬੋਲਦੇ ਪੰਜਾਬੀ ਪਰ ਜਦੋਂ ਲਿਖਣ ਦੀ ਲੋੜ ਪੈਂਦੀ ਤਾਂ ਹਿੰਦੀ ਦੀ ਵਰਤੋਂ ਕਰਦੇ। ਹਿੰਦੀ ਤੇ ਦੇਵਨਾਗਰੀ ਲਿਪੀ। ਰਹਿ ਗਏ ਸਿੱਖ। ਇਹ ਪੰਜਾਬੀ ਨਾਲ ਬੱਝੇ ਰਹੇ। ਪੰਜਾਬ ਪ੍ਰਤੀ ਵਫ਼ਾਦਾਰੀ ਦੀ, ਮੇਰੀ ਜਾਚੇਂ, ਸਿੱਖਾਂ ਦਾ ਪੰਜਾਬੀ ਜ਼ਬਾਨ ਦਾ ਪ੍ਰੇਮ ਸਭ ਤੋਂ ਵਡੀ ਜ਼ਮਾਨਤ ਹੈ। ਸਿੱਖਾਂ ਨੇ ਪੰਜਾਬੀ ਜ਼ਬਾਨ ਤੇ ਗੁਰਮੁਖੀ ਭਾਸ਼ਾ ਦਾ ਸਾਥ ਕਦੇ ਨਹੀਂ ਛੱਡਿਆ। ਕਿ ਸਿੱਖ ਪੰਜਾਬੀ ਜ਼ਬਾਨ ਨਾਲ ਇਸ ਲਈ ਬੱਝੇ ਹੋਏ ਹਨ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜ਼ਬਾਨ ਪੰਜਾਬੀ ਹੈ, ਕਿ ਸਿੱਖ ਗੁਰਮੁਖੀ ਲਿਖੀ ਨਾਲ ਇਸ ਲਈ ਬੱਝੇ ਹੋਏ ਹਨ ਕਿਉਂਕਿ ਸਿੱਖ ਗੁਰੂ ਸਾਹਿਬਾਨ ਨੇ ਇਸ ਲਿਪੀ ਦਾ ਪ੍ਰਯੋਗ ਕੀਤਾ, ਇਨ੍ਹਾਂ ਦੋ ਗੱਲਾਂ ਨੇ ਜ਼ਰੂਰਤ ਤੋਂ ਵਧੀਕ ਗ਼ਲਤ ਫ਼ਹਿਮੀਆਂ ਪੈਦਾ ਕੀਤੀਆਂ ਹਨ। ਖ਼ਾਸ ਤੌਰ ਤੇ ਪੰਜਾਬ ਦੇ ਫ਼ਿਰਕੂ ਵਾਤਾਵਰਣ ਵਿਚ ਜਿਹੜਾ ਪੰਜਾਬ ਦੀ ਢੇਰ ਚਿਰ ਤੋਂ ਬੀਮਾਰੀ ਬਣਿਆ ਰਿਹਾ ਹੈ।

ਇਹ ਗੱਲ ਹੁਣ ਬਿਨਾਂ ਕਿਸੇ ਸ਼ੰਕੇ ਦੇ ਸਾਬਤ ਹੋ ਗਈ ਹੈ ਕਿ ਗੁਰਮੁਖੀ ਲਿਪੀ ਸਿੱਖ ਗੁਰੂ ਸਾਹਿਬ ਤੋਂ ਪਹਿਲੇ ਪੰਜਾਬ ਵਿਚ ਪ੍ਰਚੱਲਤ ਸੀ। ਇਹ ਗ਼ਲਤ ਹੈ ਕਿ ਸਿੱਖਾਂ ਦੇ ਦੂਜੇ ਗੁਰੂ, ਗੁਰੂ ਅੰਗਦ ਦੇਵ ਜੀ ਨੇ ਇਸ ਲਿਪੀ ਨੂੰ ਘੜਿਆ। ਗੁਰਮੁਖੀ ਨੂੰ ਉਨ੍ਹਾਂ ਬੇਸ਼ੱਕ ਬਕਾਇਦਾ ਵਰਤਣਾ ਸ਼ੁਰੂ ਕੀਤਾ ਤੇ ਇੰਜ ਇਹ ਆਮ ਜਨਤਾ ਵਿਚ ਹਰਮਨ ਪਿਆਰੀ ਹੁੰਦੀ ਗਈ। ਗੁਰੂ ਅੰਗਦ ਦੇਵ ਬੱਚਿਆਂ ਦੀ ਪੜ੍ਹਾਈ-ਸਿਖਲਾਈ ਵਲ ਵਧੇਰੇ ਧਿਆਨ ਦਿੰਦੇ ਸਨ। ਤੇ ਉਹ ਇਹ ਮੰਨਦੇ ਸਨ ਕਿ ਬੱਚੇ ਦੀ ਪੜ੍ਹਾਈ ਸਭ ਤੋਂ ਤਸੱਲੀਬਖ਼ਸ਼ ਉਹਦੀ ਆਪਣੀ ਜ਼ਬਾਨ ਵਿਚ ਹੋ ਸਕਦੀ ਹੈ। ਨਾਲੇ ਪੰਜਾਬੀ ਭਾਸ਼ਾ ਲਈ ਗੁਰਮੁਖੀ ਲਿਪੀ ਸਭ ਤੋਂ ਵਧੇਰੇ ਢੁਕਵੀਂ ਹੈ। ਹੁੰਦੇ ਹੁੰਦੇ ਗੁਰਮੁਖੀ ਲਿਪੀ ਚੌਹਾਂ ਪਾਸੇ ਇਤਨੀ ਵਰਤੀ ਜਾਣ ਲਗ ਪਈ ਕਿ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ ਤਾਂ ਉਨ੍ਹਾਂ ਗੁਰਮੁਖੀ ਲਿਪੀ ਨੂੰ ਹੀ ਵਰਤਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦੀ ਵਰਤੋਂ ਹਰ ਪਹਿਲੂ ਤੋਂ ਉਪਯੁਕਤ ਤੇ ਵਿਗਿਆਨਕ ਹੈ।

ਗੁਰਮੁਖੀ ਲਿਪੀ ਉਂਜ ਹੀ ਬ੍ਰਹਮੀ ਤੇ ਖਰੋਸ਼ਟੀ ਵਿਚੋਂ ਨਿਕਲੀ ਜਾਪਦੀ ਹੈ ਜਿਵੇਂ ਦੇਵਨਾਗਰੀ ਲਿਪੀ। ਗੁਰਮੁਖੀ ਤੇ ਦੇਵਨਾਗਰੀ ਵਿਚ ਕੁਝ ਅੱਖਰ ਸਾਂਝੇ ਹਨ, ਕੁਝ ਅੱਖਰ ਮਿਲਦੇ-ਜੁਲਦੇ ਹਨ ਤੇ ਕੁਝ ਅਜਿਹੇ ਹਨ ਜਿਨ੍ਹਾਂ ਦੀਆਂ ਆਵਾਜ਼ਾਂ ਫ਼ਰਕ ਹਨ ਭਾਵੇਂ ਉਨ੍ਹਾਂ ਦਾ ਸਰੂਪ ਇਕੋ ਜਿਹਾ ਹੈ। ਗੁਰਮੁਖੀ ਲਿਪੀ ਇਕ ਸੁੰਦਰ ਲਿਪੀ ਹੈ। ਬਣਤ ਵਿਚ ਸਾਦ-ਮੁਰਾਦੀ। ਤੇ ਪੰਜਾਬੀ ਜ਼ਬਾਨ ਲਈ ਖ਼ਾਸ ਤੌਰ ਤੇ ਉਪਯੁਕਤ। ਸਮੇਂ ਸਮੇਂ ਇਸ ਵਿਚ ਤਬਦੀਲੀਆਂ ਵੀ ਕੀਤੀਆਂ ਜਾਂਦੀਆਂ ਰਹੀਆਂ ਹਨ, ਇਹ ਤਬਦੀਲੀਆਂ ਹੁਣ ਤੀਕ ਹੋ ਰਹੀਆਂ ਹਨ, ਤਾਂ ਜੋ ਇਹ ਲਿਪੀ ਪੰਜਾਬੀ ਜ਼ਬਾਨ ਦੀਆਂ ਵਟ ਰਹੀਆਂ ਲੋੜਾਂ ਨੂੰ ਪੂਰਿਆਂ ਕਰਦੀ ਰਹੇ।

ਇਹ ਧਾਰਨਾ ਕਿ ਸਿੱਖ ਪੰਜਾਬੀ ਭਾਸ਼ਾ ਨੂੰ ਇਸ ਲਈ ਅਪਣਾਏ ਹੋਏ ਹਨ ਕਿ ਉਨ੍ਹਾਂ ਦੇ ਪਵਿੱਤਰ ਗ੍ਰੰਥ ਦੀ ਜ਼ਬਾਨ ਪੰਜਾਬੀ ਹੈ, ਸਿੱਖਾਂ ਨਾਲ ਅਨਿਆਂ ਹੋਵੇਗਾ। ਮੇਰੀ ਜਾਚੇ ਸਿੱਖਾਂ ਦਾ ਪੰਜਾਬੀ ਪ੍ਰੇਮ ਉਨ੍ਹਾਂ ਦੀ ਧਰਮ ਨਿਰਪੇਖਤਾ ਦਾ ਇਕ ਅਹਿਮ ਸਬੂਤ ਹੈ। ਪੰਜਾਬੀ ਹਿੰਦੂ ਦਾ ਹਿੰਦੀ ਨਾਲ ਜੋੜ, ਜਾਂ ਪੰਜਾਬੀ ਮੁਸਲਮਾਨ ਦਾ ਉਰਦੂ ਨਾਲ ਰਿਸ਼ਤਾ, ਰਾਸ਼ਟਰੀ ਪੱਧਰ ਤੇ ਬੇਸ਼ਕ ਸਮਝਿਆ ਜਾ ਸਕਦਾ ਹੈ, ਪਰ ਆਪਣੀ ਮਾਤਰੀ ਭਾਸ਼ਾ ਨੂੰ ਪਹਿਲ ਨਾ ਦੇਣੀ ਗ਼ਲਤ ਗੱਲ ਹੈ। ਸਿੱਖਾਂ ਨੇ ਇੰਜ ਕਦੀ ਵੀ ਨਹੀਂ ਕੀਤਾ। ਪੰਜਾਬੀ ਸੂਬਾ ਬਣਨ ਤੋਂ ਬਾਅਦ ਪਹਿਲੀ ਗੱਲ ਜਿਸ ਦਾ ਫ਼ੈਸਲਾ ਹੋਇਆ ਉਹ ਇਹ ਸੀ ਕਿ ਨਵਨਿਰਮਾਣਿਤ ਪੰਜਾਬ ਦੀ ਬੋਲੀ ਪੰਜਾਬੀ ਹੈ ਤੇ ਇਸ ਦੀ ਲਿਪੀ ਕੇਵਲ ਗੁਰਮੁਖੀ। ਇਹ ਫ਼ੈਸਲਾ ਠੀਕ ਵਕਤ ਤੇ ਲਿਆ ਗਿਆ ਕਿਉਂਕਿ ਭਾਸ਼ਾ ਦੇ ਆਧਾਰ ਤੇ ਬਣਾਏ ਰਾਜਾਂ ਵਿਚ ਆਪੋ ਆਪਣੀ ਭਾਸ਼ਾ ਦੇ ਉਥਾਨ ਦੇ ਕਈ ਉਪਰਾਲੇ ਸ਼ੁਰੂ ਹੋ ਗਏ ਸਨ।

ਉਧਰ ਪਾਕਿਸਤਾਨ ਬਣਨ ਤੋਂ ਬਾਅਦ ਪੰਜਾਬੀ ਮੁਸਲਮਾਨਾਂ ਨੂੰ ਇਸ ਗੱਲ ਦਾ ਅਹਿਸਾਸ ਹੋਇਆ ਕਿ ਉਨ੍ਹਾਂ ਦੀ ਮਾਦਰੀ ਜ਼ਬਾਨ ਪੰਜਾਬੀ ਹੈ ਤੇ ਇਸ ਪ੍ਰਤੀ ਉਨ੍ਹਾਂ ਦੀ ਜ਼ਿਮੇਂਵਾਰੀ ਵੀ ਹੈ। ਉਨ੍ਹਾਂ ਨੂੰ ਇਹ ਗਿਆਨ ਕਰੜੀ ਕੀਮਤ ਦੇਣ ਤੋਂ ਬਾਅਦ ਹੋਇਆ। ਪਰ ਉਹ ਲੋਕ ਅਜੇ ਵੀ ਫ਼ਾਰਸੀ ਲਿਪੀ ਨਾਲ ਬੱਝੇ ਹੋਏ ਹਨ। ਇਸ ਦਾ ਨਤੀਜਾ ਅੱਜ ਪਾਕਿਸਤਾਨ ਦੇ ਪੰਜਾਬ ਦੀ ਬੋਲੀ ਭਾਰਤ ਦੇ ਪੰਜਾਬ ਦੀ ਬੋਲੀ ਤੋਂ ਦੁਰੇਡੇ ਹੁੰਦੀ ਜਾ ਰਹੀ ਹੈ। ਉਨ੍ਹਾਂ ਦਾ ਝੁਕਾ ਫ਼ਾਰਸੀ ਅਰਬੀ ਵਲ ਹੁੰਦਾ ਜਾ ਰਿਹਾ ਹੈ, ਇਧਰ ਸਾਡਾ ਝੁਕਾ ਵਧੇਰੇ ਹਿੰਦੀ ਸੰਸਕ੍ਰਿਤ ਵਲ ਵਿਖਾਈ ਦਿੰਦਾ ਹੈ। ਜਿਹੜੀ ਗੱਲ ਇਸ ਖਾਈ ਨੂੰ ਭਰ ਸਕਦੀ ਹੈ ਉਹ ਹੈ ਸਾਂਝੀ ਲਿਪੀ ਦਾ ਪ੍ਰਯੋਗ। ਜੇਕਰ ਇਹਦਾ ਕੋਈ ਬਾਨ੍ਹਣੂ ਨਾ ਬੰਨ੍ਹਿਆ ਗਿਆ ਤਾਂ ਕੁਝ ਦਹਾਕੇ ਪਾ ਕੇ ਸਰਹੱਦ ਤੋਂ ਪਾਰ ਪੰਜਾਬ ਦੀ ਪੰਜਾਬੀ ਦੀ ਨੁਹਾਰ ਸਰਹੱਦ ਤੋਂ ਇਸ ਪਾਸੇ ਪੰਜਾਬ ਦੀ ਨੁਹਾਰ ਤੋਂ ਉੱਕੀ ਓਪਰੀ ਹੋਵੇਗੀ।

ਬੇਸ਼ੱਕ ਸਿੱਖਾਂ ਨੇ ਪੰਜਾਬੀ ਤੇ ਗੁਰਮੁਖੀ ਲਿਪੀ ਨੂੰ ਇਤਨੇ ਚਿਰ ਤੋਂ ਅਪਣਾਇਆ ਹੋਇਆ ਹੈ, ਇਸ ਦਾ ਇਹ ਮਤਲਬ ਹਰਗਿਜ਼ ਨਹੀਂ ਕਿ ਗ਼ੈਰ ਸਿੱਖ ਪੰਜਾਬੀਆਂ ਨੇ ਪੰਜਾਬੀ ਜ਼ਬਾਨ ਦੇ ਵਾਧੇ ਵਿਚ, ਇਸ ਨੂੰ ਲੋਕਪ੍ਰੀਯ ਬਨਾਉਣ ਵਿਚ ਕੋਈ ਹਿੱਸਾ ਨਹੀਂ ਪਾਇਆ। ਆਧੁਨਿਕ ਪੰਜਾਬੀ ਸਾਹਿਤ ਦੇ ਨਿਰਮਾਤਾਵਾਂ ਵਿਚ ਲਾਲਾ ਧਨੀਰਾਮ ਚਾਤ੍ਰਿਕ (ਕਵੀ) ਤੇ ਕਿਰਪਾ ਸਾਗਰ ਤੇ ਈਸ਼ਵਰ ਚੰਦਰ ਨੰਦਾ (ਨਾਟਕਕਾਰ) ਵਰਗੇ ਮਹਾਨ ਨਾਂ ਲਏ ਜਾ ਸਕਦੇ ਹਨ। ਇਨ੍ਹਾਂ ਨੇ ਕੇਵਲ ਪੰਜਾਬੀ ਵਿਚ ਲਿਖਿਆ ਹੀ ਨਹੀਂ, ਇਨ੍ਹਾਂ ਗੁਰਮੁਖੀ ਲਿਪੀ ਦਾ ਪ੍ਰਯੋਗ ਕੀਤਾ। ਇਨ੍ਹਾਂ ਦੇ ਕਦਮਾਂ ਤੇ ਚਲਦੇ ਹੋਏ ਕਿਤਨੇ ਹੀ ਗ਼ੈਰ ਸਿੱਖ ਲੇਖਕ ਅੱਜ ਪੰਜਾਬੀ ਵਿਚ ਅਤਿਅੰਤ ਸੋਹਣਾ ਲਿਖ ਰਹੇ ਹਨ। ਇਨ੍ਹਾਂ ਵਿਚ ਦੇਵਿੰਦਰ ਸਤਿਆਰਥੀ, ਬਲਵੰਤ ਗਾਰਗੀ, ਡਾ: ਵਿਸ਼ਵਾਨਾਥ ਤਿਵਾੜੀ, ਡਾ: ਰੋਸ਼ਨ ਲਾਲ ਆਹੂਜਾ, ਡਾ: ਮਹਿੰਦਰ ਕੋਹਲੀ, ਹਰਨਾਮ ਦਾਸ ਸਹਿਰਾਈ, ਖਾਲਿਦ ਹੁਸੈਨ, ਆਦਿ ਕਈ ਨਾਂ ਲਏ ਜਾ ਸਕਦੇ ਹਨ। ਤੇ ਸ਼ਿਵ ਬਟਾਲਵੀ ਨੂੰ ਕੌਣ ਭੁੱਲ ਸਕਦਾ ਹੈ ਜੋ ਇਕ ਰੋਸ਼ਨ ਸਿਤਾਰੇ ਵਾਂਗਰਾਂ ਪੰਜਾਬ ਦੇ ਆਕਾਸ਼ ਤੇ ਚਮਕਿਆ ਤੇ ਫੇਰ ਅਲੋਪ ਹੋ ਗਿਆ।

ਪੰਜਾਬੀ ਵਿਚ ਪਾਕ ਕੁਰਾਨ ਤੇ ਰਾਮਾਇਣ ਦਾ ਅਨੁਵਾਦ ਮਿਲਦਾ ਹੈ। ਜਦੋਂ ਧਨੀਰਾਮ 'ਚਾਤ੍ਰਿਕ' ਆਪਣੀ ਕਵਿਤਾ ਵਿਚ ਰਾਧਾ ਦਾ ਇਸ ਪ੍ਰਕਾਰ ਜ਼ਿਕਰ ਕਰਦਾ ਹੈ ਤਾਂ ਉਹਦੀ ਕਵਿਤਾ ਕੋਈ ਘਟ ਲੋਕਪ੍ਰੀਯ ਨਹੀਂ ਹੁੰਦੀ।

ਊਧੋ ਕਾਹਨ ਦੀ ਗਲ ਸੁਣਾ ਸਾਨੂੰ ਕਾਹਨੂੰ ਚਿਣਗ ਚੁਆਤੀਆਂ ਲਾਈਆਂ ਨੀ
ਮਸਾਂ ਮਸਾਂ ਸਨ ਆਠਰਨ ਘਾਉ ਲਗੇ, ਨਵੀਆਂ ਨਸ਼ਤਰਾਂ ਆਣ ਚਲਾਈਆਂ ਨੀ
ਅਸੀਂ ਕਾਲਜਾ ਘੁਟ ਕੇ ਬਹਿ ਗਏ ਸਾਂ ਮੁੜ ਕੇ ਸੁਤੀਆਂ ਕਲਾਂ ਜਗਾਈਆਂ ਨੀ
ਤੇਰੇ ਗਿਆਨ ਦੀ ਪੁੜੀ ਨਹੀਂ ਕਾਟ ਕਰਦੀ, ਏਨਾਂ ਪੀੜਾਂ ਦੀਆਂ ਹੋਰ ਦਵਾਈਆਂ ਨੀ
(ਰਾਧਾ ਸੰਦੇਸ਼)

ਜਾਂ ਫਿਰ ਜਦੋਂ ਪੰਜਾਬੀ ਲੋਕ ਗੀਤ ਵਿਚ ਇਕ ਨੌਜਵਾਨ ਪੰਜਾਬਣ ਕ੍ਰਿਸ਼ਨ ਵਰਗੇ ਮਾਹੀ ਦੀ ਲਾਲਸਾ ਕਰਦੀ ਹੈ ਤਾਂ ਇਹ ਕੋਈ ਕਿਸੇ ਕੱਟੜ ਪੰਥੀ ਹਿੰਦੂ ਕੁੜੀ ਦੀ ਆਵਾਜ਼ ਨਹੀਂ ਇਹ ਪੰਜਾਬ ਦੀ ਔਰਤ ਜ਼ਾਤ ਦੀ ਆਤਮਾ ਦੀ ਪੁਕਾਰ ਹੈ, ਭਾਵੇਂ ਉਹ ਹਿੰਦੂ ਹੈ, ਸਿੱਖ ਹੈ, ਮੁਸਲਮਾਨ ਹੈ :

ਚੰਦਨ ਦੇ ਉਹਲੇ ਕਿਉਂ ਖੜੀ ?
ਬਾਬਲ ਵਰ ਲੋੜੀਏ।
ਕਿਹੋ ਜਿਹਾ ਵਰ ਲੋੜੀਏ ?
ਜਿਵੇਂ ਤਾਰਿਆ 'ਚੋਂ ਚੰਨ,

ਚੰਨਾਂ ਵਿਚੋਂ ਕਾਹਨ
ਕੰਨਈਆ ਵਰ ਲੋੜੀਏ । (ਲੋਕ ਗੀਤ)

ਸਿੱਖ ਕੌਮ ਦਾ ਪੰਜਾਬੀ ਪ੍ਰੇਮ ਇਸ ਰਾਜ ਵਿਚ ਧਰਮ ਨਿਰਪੇਖ ਧਾਰਨਾ ਨੂੰ ਜੀਵਤ ਰਖਣ ਵਿਚ ਸਭ ਤੋਂ ਵਧੇਰੇ ਸਹਾਈ ਹੋਵੇਗਾ । ਉਹ ਜ਼ਬਾਨ ਜਿਹੜੀ ਇਸ ਧਰਤੀ ਤੇ ਪੈਦਾ ਹੋਏ ਸਾਰੇ ਪੰਜਾਬੀਆਂ ਦੀ ਸਾਂਝੀ ਜ਼ਬਾਨ ਹੈ । ਜਦੋਂ ਪੰਜਾਬੀ ਮੁਸਲਮਾਨ ਉਰਦੂ ਨਾਲ ਯਰਾਨੇ ਗੰਢ ਰਹੇ ਸਨ, ਜਦੋਂ ਪੰਜਾਬੀ ਹਿੰਦੂ ਹਿੰਦੀ ਨਾਲ ਪ੍ਰੇਮ ਦੀਆਂ ਪੀਂਘਾਂ ਚੜ੍ਹਾ ਰਹੇ ਸਨ, ਪੰਜਾਬੀ ਸਿੱਖ ਆਪਣੀ ਮਾਤਰੀ ਭਾਸ਼ਾ ਪ੍ਰਤੀ ਪੂਰੀ ਤਰ੍ਹਾਂ ਵਫ਼ਾਦਾਰ ਰਹੇ । ਆਪਣੀ ਮਾਂ ਬੋਲੀ ਦਾ ਇਹ ਪਿਆਰ ਸਾਨੂੰ ਇਕਮੁਠ ਰਖਣ ਵਿਚ ਸਹਾਈ ਹੋ ਸਕਦਾ ਹੈ । ਪੰਜਾਬ ਦੇ ਹਿੰਦੂ, ਸਿੱਖ ਤੇ ਮੁਸਲਮਾਨ ਇਕਜੋਤ ਹੋ ਸਕਦੇ ਹਨ ।

ਗੁਰੂ ਨਾਨਕ ਤੇ ਉਨ੍ਹਾਂ ਤੋਂ ਬਾਅਦ ਆਏ ਸਿੱਖ ਗੁਰੂ ਸਾਹਿਬਾਨ ਨੇ ਆਮ ਜਨਤਾ ਦੀ ਜ਼ਬਾਨ ਵਿਚ ਉਨ੍ਹਾਂ ਲਈ ਬਾਣੀ ਰਚੀ । ਇਸ ਤਰ੍ਹਾਂ ਪੰਜਾਬੀ ਜ਼ਬਾਨ ਤੇ ਗੁਰਮੁਖੀ ਲਿਪੀ ਦਾ ਪ੍ਰਚਾਰ ਹੋਇਆ । ਇਹ ਗੱਲ ਅਫ਼ਸੋਸਨਾਕ ਹੋਵੇਗੀ ਕਿ ਕੋਈ ਗ਼ੈਰ ਸਿੱਖ ਆਪਣੀ ਮਾਤਰ-ਭਾਸ਼ਾ ਪੰਜਾਬੀ ਨਾਲ ਇਸ ਲਈ ਵਿਤਕਰਾ ਕਰੇ ਕਿ ਇਹ ਸਿਰਫ਼ ਸਿੱਖ ਸੰਪ੍ਰਦਾਇ ਦੀ ਬੋਲੀ ਹੈ । ਪੰਜਾਬੀ ਬੋਲੀ ਤੇ ਗੁਰਮੁਖੀ ਲਿਪੀ ਪੰਜਾਬ ਦਾ ਸਾਂਝਾ ਵਿਰਸਾ ਹੈ । ਤੇ ਇਨ੍ਹਾਂ ਰਾਹੀਂ ਅਸੀਂ ਪੰਜਾਬੀ ਇਕ ਥਾਂ ਰਲ ਕੇ ਬਹਿ ਸਕਦੇ ਹਾਂ, ਇਕ ਦੂਜੇ ਦੇ ਨੇੜੇ ਆ ਸਕਦੇ ਹਾਂ । ਬੋਲੀ ਦੀ ਸਾਂਝ ਧਰਮ ਦੀ ਸਾਂਝ ਤੋਂ ਕਿਤੇ ਵਧੇਰੇ ਮਹੱਤਵਪੂਰਨ ਹੁੰਦੀ ਹੈ । ਜੇਕਰ ਇਸ ਦਾ ਕੋਈ ਸਬੂਤ ਚਾਹੀਦਾ ਹੋਵੇ ਤਾਂ ਕਲ੍ਹ ਇਹ ਬੰਗਲਾਦੇਸ਼ ਦੇ ਪਾਕਿਸਤਾਨ ਤੋਂ ਵਖ ਹੋਣ ਵੇਲੇ ਦੁਨੀਆਂ ਦੇ ਸਾਹਮਣੇ ਆਇਆ ।

# ਮੁਕਦੀ ਗੱਲ

## ਪੰਜਾਬ ਦੀ ਅਜੋਕੀ ਲੋੜ

ਇਧਰ ਕੁਝ ਚਿਰ ਤੋਂ ਪੰਜਾਬ ਵਿਚ ਜੋ ਕੁਝ ਹੋ ਰਿਹਾ ਹੈ, ਕਿਸੇ ਵੀ ਸੂਝਵਾਨ ਪੰਜਾਬੀ ਦਾ ਇਹਨੂੰ ਵੇਖਕੇ ਸ਼ਰਮ ਨਾਲ ਸਿਰ ਝੁਕ ਜਾਂਦਾ ਹੈ। ਬੇਸ਼ੱਕ ਲੋਕਾਂ ਦੀਆਂ ਮੰਗਾਂ ਵੀ ਹੁੰਦੀਆਂ ਹਨ, ਸ਼ਕਾਇਤਾਂ ਵੀ ਹੁੰਦੀਆਂ ਹਨ ਤੇ ਲੋਕ-ਰਾਜ ਵਿਚ ਇਨ੍ਹਾਂ ਨੂੰ ਸੁਲਝਾਣ ਦੇ ਵਲ ਵੀ ਉਲੀਕੇ ਹਨ, ਪਰ ਕਿਸੇ ਮਜ਼ਬ ਜਾਂ ਭਾਈਚਾਰੇ ਵਿਚ ਇੰਜ ਤੇ ਨਹੀਂ ਹੁੰਦਾ ਜਿਵੇਂ ਕੁਝ ਸ਼ਰਾਰਤੀ ਅਨਸਰ ਪੰਜਾਬ ਵਿਚ ਕਰ ਰਹੇ ਹਨ। ਇਸ ਵਿਚ ਸਿੱਖ ਵੀ ਸ਼ਾਮਲ ਹਨ ਤੇ ਗ਼ੈਰ ਸਿੱਖ ਵੀ।

ਇੰਜ ਜਾਪਦਾ ਹੈ ਜੋ ਕੁਝ ਅਸੀਂ ਅੱਜ ਪੰਜਾਬ ਵਿਚ ਵੇਖ ਰਹੇ ਹਾਂ ਇਸ ਦੇ ਬੀਜ ਕਈ ਵਰ੍ਹੇ ਪਹਿਲੇ ਬੀਜੇ ਗਏ ਸਨ। ਇਹ ਬਦਮਜ਼ਗੀ ਪਹਿਲੇ ਕਿਉਂ ਨਹੀਂ ਹੋਈ, ਇਸ ਗੱਲ ਤੇ ਹੈਰਾਨੀ ਹੁੰਦੀ ਹੈ।

ਅੱਜ ਤੋਂ 17 ਵਰ੍ਹੇ ਪਹਿਲੇ ਜਦੋਂ ਅਪਣੇ ਅਜੋਕੇ ਸਰੂਪ ਵਿਚ ਪੰਜਾਬੀ ਸੂਬਾ ਵੇਤਰਿਆ ਗਿਆ ਤਾਂ ਜਿਵੇਂ ਸੋਚੀ-ਸਮਝੀ ਵਿਉਂਤ ਦੇ ਅਧੀਨ ਗ਼ਲਤ-ਫ਼ਹਿਮੀਆਂ ਦੀ ਸ਼ੁਰੂਆਤ ਵੀ ਕੀਤੀ ਗਈ। ਹਰ ਸੂਝਵਾਨ ਪੰਜਾਬੀ ਆਪਣੇ ਨਵ-ਨਿਰਮਿਤ ਸੂਬੇ ਨੂੰ ਵੇਖ ਕੇ ਸ਼ਸ਼ਦਰ ਜਿਹਾ ਰਹਿ ਗਿਆ। ਭਾਸ਼ਾਈ ਆਧਾਰ ਤੇ ਰਾਜਾਂ ਦੇ ਪੁਨਰਗਠਨ ਦੇ ਅਸੂਲ ਦੇ ਅਨੁਸਾਰ ਕੇਂਦਰ ਨੇ ਭਾਵੇਂ ਦੇਰ ਨਾਲ ਸਹੀ, ਇਹ ਸਵੀਕਾਰ ਕਰ ਲਿਆ ਕਿ ਪੰਜਾਬੀ ਬੋਲਣ ਵਾਲੇ ਲੋਕਾਂ ਦਾ ਨਿਵੇਕਲਾ ਰਾਜ ਹੋਣਾ ਚਾਹੀਦਾ ਹੈ। ਪਰ ਇਸ ਸੂਬੇ ਦਾ ਸਰੂਪ ਕੀ ਹੋਵੇ, ਇਸ ਅਹਿਮ ਮਸਲੇ ਨੂੰ ਕੁਝ ਕੁ ਕੇਂਦਰ ਦੇ ਤੰਗ-ਨਜ਼ਰ ਨੇਤਾਵਾਂ ਤੇ ਕੁਝ ਕੁ ਪੰਜਾਬ ਦੇ ਕੱਟੜ ਪੰਥੀਆਂ ਤੇ ਛਡ ਦਿਤਾ ਗਿਆ। ਫਿਰ ਇਹ ਵੇਖਣ ਵਿਚ ਆਇਆ ਕਿ ਇਕ ਤੰਗ ਨਜ਼ਰ ਧੜੇ ਦੀ ਇਹ ਕੋਸ਼ਿਸ਼ ਸੀ ਕਿ ਪੰਜਾਬ ਨਾਲੋਂ ਜਿਤਨਾ ਇਲਾਕਾ ਛਿਲਿਆ ਜਾ ਸਕਦਾ ਹੈ ਛਿਲ ਲਿਆ ਜਾਏ, ਪੰਜਾਬੀ ਭਾਸ਼ਾ-ਭਾਸ਼ੀ ਪੰਜਾਬ ਜਿਤਨਾ ਗਿਠ-ਮੁਠੀਆ ਹੋ ਸਕੇ ਇਹਨੂੰ ਉਤਨਾ ਗਿਠ-ਮੁਠੀਆ ਬਣਾ ਦਿਤਾ ਜਾਏ। ਤੇ ਉਧਰ ਕੱਟੜ ਪੰਥੀ ਇਹ ਵੇਖ ਕੇ ਬਗ਼ਲਾਂ ਵਜਾ ਰਹੇ ਸਨ, ਕਿਉਂਕਿ ਇਸ ਤਰ੍ਹਾਂ ਦੇ ਪੰਜਾਬ ਵਿਚ ਉਨ੍ਹਾਂ ਦੀ ਬਹੁ-ਗਿਣਤੀ ਹੋਣੀ ਨਿਸਚਿਤ ਸੀ। ਇੰਜ ਸੀਮਿਤ ਦ੍ਰਿਸ਼ਟੀ ਵਾਲੀ ਇਕ ਧਿਰ ਦੀ ਨੀਤੀ ਤੰਗ-ਨਜ਼ਰ ਰਖਣ ਵਾਲੀ ਦੂਜੀ ਧਿਰ ਦੇ ਕੰਮ ਆ ਗਈ। ਪੰਜਾਬ ਦੇ ਲੋਕਾਂ ਨੂੰ ਜਾਣ-ਬੁਝ ਕੇ

ਇਕ ਮਹਿਦੂਦ ਸਾਂਚੇ ਵਿਚ ਢਾਲਿਆ ਗਿਆ। ਇਸ ਦਾ ਖਮਿਆਜ਼ਾ ਅੱਜ ਅਸੀਂ ਭੁਗਤ ਰਹੇ ਹਾਂ।

ਇਕ ਤੇ ਇਹ ਗ਼ਲਤੀ ਹੋਈ। ਦੂਜੀ ਗ਼ਲਤੀ ਇਹ ਹੋਈ ਕਿ ਇਤਨੇ ਸਾਰੇ ਵਰ੍ਹੇ ਇਸ ਗ਼ਲਤੀ ਨੂੰ ਸੁਧਾਰਨ ਦੀ ਕੋਈ ਵਿਸ਼ੇਸ਼ ਕੋਸ਼ਿਸ਼ ਨਹੀਂ ਕੀਤੀ ਗਈ। ਨਾ ਕਾਂਗਰਸ, ਨਾ ਅਕਾਲੀ, ਨਾ ਜਨਤਾ ਸਰਕਾਰ ਨੇ, ਜਿਨ੍ਹਾਂ ਦੇ ਹੱਥ ਪੰਜਾਬ ਦੀ ਹਕੂਮਤ ਰਹੀ, ਇਸ ਵਲ ਕੋਈ ਧਿਆਨ ਦਿਤਾ। ਜਿਹੋ ਜਿਹਾ ਵੀ ਸੂਬਾ ਘੜਿਆ ਗਿਆ ਉਸ ਵਿਚ ਸਿਹਤਮੰਦ ਕੀਮਤਾਂ ਨੂੰ ਨਹੀਂ ਉਭਾਰਿਆ ਗਿਆ। ਇਹ ਕੋਸ਼ਿਸ਼ ਨਹੀਂ ਕੀਤੀ ਗਈ ਕਿ ਨਵ ਨਿਰਮਿਤ ਪੰਜਾਬ ਵਿਚ ਸੰਯੁਕਤ ਸੰਸਕ੍ਰਿਤੀ (Composite Culture) ਦਾ ਪ੍ਰਚਾਰ ਕੀਤਾ ਜਾਏ।

ਗ਼ਰੀਬੀ ਹਟਾਣ, ਖੇਤਾਂ ਤੇ ਕਾਰਖ਼ਾਨਿਆਂ ਵਿਚ ਉਪਜ ਵਧਾਣ ਦੀ ਅਣਥਕ ਦੌੜ ਵਿਚ ਅਸੀਂ ਪੰਜਾਬੀ ਕਲਚਰ ਤੇ ਆਰਟ ਦੇ ਖੇਤਰਾਂ ਵਿਚ ਪੱਛੜ ਗਏ। ਇਸ ਦਾ ਸਿੱਟਾ ਇਹ ਹੈ ਕਿ ਅੱਜ ਪੰਜਾਬ ਕੋਲ ਸ਼ਾਸਤ੍ਰੀਯ ਸੰਗੀਤ ਦੀ ਕੋਈ ਪਰੰਪਰਾ ਨਹੀਂ। ਨਾ ਹੀ ਕਿਤੇ ਪੰਜਾਬੀ ਅੰਗ ਦਾ ਚਰਚਾ ਹੈ, ਨਾ ਹੀ ਕਿਸੇ ਪੰਜਾਬੀ ਗਵਈਏ ਨੂੰ "ਟੱਪਾ" ਗਾਉਂਦਾ ਕਦੀ ਕਿਸੇ ਸੁਣਿਆ ਹੈ। ਸਰਦਾਰ ਸੋਹਣ ਸਿੰਘ ਪਟਿਆਲੇ ਵਿਚ ਤੇ ਦਲੀਪ ਚੰਦਰ ਬੇਦੀ ਦਿੱਲੀ ਵਿਚ ਵਕਤ-ਕਟੀ ਕਰ ਰਹੇ ਹਨ। ਨ੍ਰਿਤ ਵਿਚ ਅਸੀਂ ਇਤਨੇ ਵਰ੍ਹੇ ਭਗੜਾ ਤੇ ਗਿੱਧਾ ਤੋਂ ਅਗੇ ਨਹੀਂ ਵਧੇ। ਕਲਾ ਵਿਚ ਸਤੀਸ਼ ਗੁਜਰਾਲ, ਤੇ ਕ੍ਰਿਸ਼ਨ ਖੰਨਾ ਸਾਨੂੰ ਪਰਾਏ ਹੁੰਦੇ ਜਾ ਰਹੇ ਹਨ।

ਸਭ ਤੋਂ ਵਧੇਰੇ ਪ੍ਰੇਸ਼ਾਨ ਪੰਜਾਬੀ ਲੇਖਕ ਹੈ। ਪੰਜਾਬੀ ਸਾਹਿਤਕਾਰ ਜਿਸ ਕਦੀ ਸੋਚਿਆ ਸੀ ਕਿ ਪੰਜਾਬੀ ਸੂਬਾ ਬਣਨ ਨਾਲ ਉਹਦੇ ਲਈ ਅਵਸਰਾਂ ਦੇ ਦਵਾਰ ਖੁਲ੍ਹ ਜਾਣਗੇ ਅਜੋਕੇ ਹਾਲਾਤ ਨੂੰ ਵੇਖ ਵੇਖਕੇ ਅਚੰਭਿਤ ਹੁੰਦਾ ਰਹਿੰਦਾ ਹੈ। 1980-81 ਵਿਚ ਪੰਜਾਬੀ ਪ੍ਰਕਾਸ਼ਿਤ ਪੁਸਤਕਾਂ ਦੀ ਗਿਣਤੀ 308 ਸੀ। ਇਹਦੇ ਮੁਕਾਬਲੇ ਵਿਚ ਬੰਗਾਲੀ ਵਿਚ 1046, ਗੁਜਰਾਤੀ ਵਿਚ 767, ਕੱਨੜ ਵਿਚ 500, ਮਲਿਆਲਮ ਵਿਚ 1044, ਮਰਾਠੀ ਵਿਚ 1366 ਤੇ ਤਾਮਿਲ ਵਿਚ 1135 ਕਿਤਾਬਾਂ ਛਾਪੀਆਂ ਗਈਆਂ। ਕਦੀ ਅਸੀਂ ਸੋਚਿਆ ਸੀ ਮੁਲਕ ਰਾਜ ਆਨੰਦ ਤੇ ਖ਼ੁਸ਼ਵੰਤ ਸਿੰਘ, ਰਾਜਿੰਦਰ ਸਿੰਘ ਬੇਦੀ ਤੇ ਕ੍ਰਿਸ਼ਨਾ ਸੋਬਤੀ ਵਰਗੇ ਅਨੇਕ ਪੰਜਾਬੀ ਅਦੀਬਾਂ ਨੂੰ ਆਪਣੀ ਮਾਤਰੀ ਭਾਸ਼ਾ ਵਿਚ ਲਿਖਣ ਲਈ ਪ੍ਰੇਰਾਂਗੇ। ਹੁਣ ਹਾਲ ਇਹ ਵੇ ਕਿ ਕਈ ਉਘੇ ਪੰਜਾਬੀ ਲੇਖਕ ਪਹਿਲੇ ਹਿੰਦੀ ਤੇ ਅੰਗਰੇਜ਼ੀ ਵਿਚ ਆਪਣੀਆਂ ਕ੍ਰਿਤੀਆਂ ਨੂੰ ਛਪਵਾਂਦੇ ਹਨ ਤੇ ਫੇਰ ਪੰਜਾਬੀ ਦੀ ਵਾਰੀ ਆਂਦੀ ਹੈ।

ਪੰਜਾਬੀ ਥੀਏਟਰ ਫੱਕੜਪਣ ਲਈ ਬਦਨਾਮ ਹੈ। ਜਦੋਂ ਕੋਈ ਕੰਮ ਦੀ ਚੀਜ਼ ਪੇਸ਼ ਕੀਤੀ ਜਾਂਦੀ ਹੈ, ਉਹ ਵੀ ਇਸ ਰੌਲੇ ਵਿਚ ਗੁਆਚ ਕੇ ਰਹਿ ਜਾਂਦੀ ਹੈ।

ਹਰੀ ਕ੍ਰਾਂਤੀ ਤੋਂ ਬਾਅਦ ਪੰਜਾਬ ਅੱਜ ਖੇਤੀ ਦੇ ਉਦਯੋਗਾਂ ਵਲ ਕਦਮ ਕਦਮ ਵਧ ਰਿਹਾ ਹੈ । ਇਕ ਨਵੀਂ ਕ੍ਰਾਂਤੀ ਦੀ ਮੁਹਾਠ ਤੇ ਖਲੋਤਾ ਹੈ । ਭਾਵੇਂ ਪੰਜਾਬ ਦੇ ਦਰਿਆਵਾਂ ਦਾ ਪਾਣੀ ਗੁਆਂਢੀ ਰਾਜਾਂ ਨਾਲ ਵੰਡੀਦਾ ਰਿਹਾ, ਹਰੀ ਕ੍ਰਾਂਤੀ ਆ ਕੇ ਰਹੀ । ਹੁਣ ਪੰਜਾਬ ਦੇ ਮਿਹਨਤਕਸ਼ ਕ੍ਰਿਸ਼ੀ-ਉਦਯੋਗਾਂ ਦੀ ਕ੍ਰਾਂਤੀ ਲਿਆ ਕੇ ਰਹਿਣਗੇ ਭਾਵੇਂ ਉਨ੍ਹਾਂ ਨੂੰ ਉਨ੍ਹਾਂ ਦੀਆਂ ਲੋੜਾਂ ਦੇ ਮੁਤਾਬਿਕ ਬਿਜਲੀ ਮਿਲੇ ਨਾ ਮਿਲੇ । ਭਾਵੇਂ ਉਨ੍ਹਾਂ ਨੂੰ ਪੰਪਾਂ ਦੇ ਚਲਾਣ ਲਈ ਡੀਜ਼ਲ ਦਾ ਕਈ ਕਈ ਹਫ਼ਤੇ ਰਾਹ ਵੇਖਣਾ ਪਵੇ ।

ਇਹ ਨਵਾਂ ਪੰਜਾਬੀ ਜੇ ਉਹਨੂੰ ਸੁਵੱਲੇ ਪਾਸੇ ਨਾ ਪਾਇਆ ਗਿਆ ਤਾਂ ਉਹ ਆਪਣੇ ਵਾਧੂ ਪੈਸੇ ਤੇ ਵਿਹਲੇ ਵਕਤ ਨੂੰ ਬੇਕਾਰ ਨਾਅਰੇਬਾਜ਼ੀ ਵਿਚ ਗਵਾ ਦੇਵੇਗਾ । ਉਹ ਜ਼ਰੂਰ ਗ਼ਲਤ ਗੱਲਾਂ ਕਰੇਗਾ ਜੇ ਉਸ ਨੂੰ ਚੰਗੀਆਂ ਗੱਲਾਂ ਦਾ ਚੱਜ ਨਾ ਸਿਖਾਇਆ ਗਿਆ, ਸੁਚੱਜੀ ਤੇ ਸਿਹਤਮੰਦ ਰਹਿਣੀ-ਬਹਿਣੀ ਦਾ ਜੇ ਉਸ ਨੂੰ ਝੱਸ ਨਾ ਪਾਇਆ ਗਿਆ । ਪਿੰਡਾਂ ਵਿਚ ਗਪਬਾਜ਼ੀ ਦਾ ਆਰਟ ਮੁਕਦਾ ਜਾ ਰਿਹਾ ਹੈ । ਨਵਾਂ ਜੀਵਨ ਬੰਦੇ ਵਿਚ ਇਕਲਾਪੇਪਣ ਦਾ ਅਹਿਸਾਸ ਤੀਖਣ ਕਰ ਦਿੰਦਾ ਹੈ । ਪੈਸਾ ਅਕਸਰ ਆਦਮੀ ਨੂੰ ਉਹਦੇ ਪੈਂਤੜੇ ਤੋਂ ਭਟਕਾ ਦਿੰਦਾ ਹੈ । ਅਗਲੇ ਨੂੰ ਖ਼ੁਦਗਰਜ਼ ਤੇ ਖ਼ੁਦ-ਪ੍ਰਸਤ ਬਣਾ ਦਿੰਦਾ ਹੈ ।

ਸਾਨੂੰ ਇਸ ਬੀਮਾਰੀ ਤੋਂ ਸੁਚੇਤ ਰਹਿਣਾ ਹੈ । ਆਪਣੇ ਆਪ ਨੂੰ ਬਚਾ ਕੇ ਰਖਣਾ ਹੈ । ਤੇ ਇਹ ਸਭ ਕੁਝ ਹੁਣੇ ਹੀ ਹੋਣਾ ਹੈ ਜੇਕਰ ਅਸੀਂ ਪਹਿਲੇ ਹੀ ਅਵੇਰ ਨਹੀਂ ਕਰ ਬੈਠੇ । ਹਰ ਕਬਾਹਤ ਆਦਮੀ ਦੇ ਮਨ ਵਿਚ ਪੈਦਾ ਹੁੰਦੀ ਹੈ । ਤੇ ਉਥੇ ਹੀ ਇਸ ਦਾ ਬਾਨ੍ਹਣੂ ਬਨ੍ਹਣਾ ਹੋਵੇਗਾ ।

ਅਜ ਪੰਜਾਬ ਵਿਚ ਸੰਚਾਰ ਦੇ ਹਰ ਮਾਧਿਅਮ ਦੇ ਸਿਰ ਅਹਿਮ ਜ਼ਿੰਮੇਂਵਾਰੀ ਹੈ । ਕਿ ਇਸ ਵਿਚ ਅਸੀਂ ਬੁਰੀ ਤਰ੍ਹਾਂ ਫੇਲ ਹੋਏ ਹਾਂ, ਇਹਦਾ ਸਬੂਤ ਸਾਡੇ ਰਾਜ ਵਿਚ ਇਕ ਉਘੇ ਤੇ ਸਤਿਕਾਰਤ ਬਜ਼ੁਰਗ ਅਖ਼ਬਾਰ ਨਵੀਸ ਦੀ ਅਜੇ ਉਸ ਦਿਨ ਹੱਤਿਆ ਸੀ । ਅੱਜ ਪੰਜਾਬ ਵਿਚ ਜਿਸ ਤਰ੍ਹਾਂ ਦਾ ਵਾਤਾਵਰਣ ਹੈ, ਸਾਨੂੰ ਹਰ ਸ਼ਬਦ ਸੋਚ-ਸਮਝ ਕੇ ਲਿਖਣਾ ਹੋਵੇਗਾ, ਸੋਚ ਸਮਝ ਕੇ ਮੂੰਹੋਂ ਕੱਢਣਾ ਹੋਵੇਗਾ । ਸਾਨੂੰ ਹਰ ਤਰ੍ਹਾਂ ਦੀ ਆਜ਼ਾਦੀ ਹੈ, ਪਰ ਆਪਣੇ ਘਰ ਨੂੰ ਫੂਕਣ ਦੀ ਆਜ਼ਾਦੀ ਨਹੀਂ । ਪਤ੍ਰ-ਪਤ੍ਰਕਾਵਾਂ ਦੇ ਰਜਿਸਟ੍ਰਾਰ ਦੇ ਪਿਛੇ ਜਿਹੇ ਪ੍ਰਕਾਸ਼ਿਤ ਅੰਕੜਿਆਂ ਦੇ ਮੁਤਾਬਿਕ ਪੰਜਾਬ ਵਿਚ ਪਤ੍ਰ-ਪਤ੍ਰਕਾਵਾਂ ਦੀ ਗਿਣਤੀ ਬਾਕੀ ਰਾਜਾਂ ਦੀ ਨਿਸਬਤ ਸਭ ਤੋਂ ਵਧੇਰੇ ਹੈ । ਇਸ ਲਈ ਪ੍ਰੈਸ ਦੀ ਜ਼ਿੰਮੇਂਵਾਰੀ ਪੰਜਾਬ ਵਿਚ ਹੋਰ ਜ਼ਿਆਦਾ ਹੋ ਜਾਂਦੀ ਹੈ ।

ਅੱਜ ਪੰਜਾਬੀ ਫ਼ਿਲਮ ਉੱਤਨੀ ਹੀ ਅਟਪਟੀ ਹੈ ਜਿਤਨੀ ਕਦੀ ਹੁੰਦੀ ਸੀ । ਕੱਨੜ ਤੇ ਬੰਗਾਲੀ, ਮਲਿਆਲਮ ਤੇ ਮਰਾਠੀ ਵਿਚ ਫ਼ਿਲਮ ਤਰੱਕੀ ਕਰਦੀ ਕਰਦੀ ਕਿਤੇ ਦੀ ਕਿਤੇ ਪੁੱਜ ਗਈ ਹੈ । ਰਾਜ ਸਰਕਾਰ ਨੂੰ ਜਿਥੇ ਕਿਤੇ ਵੀ ਹੋਣ ਕਲਚਰ ਦੀਆਂ

ਦਰਾੜਾਂ ਭਰਨੀਆਂ ਚਾਹੀਦੀਆਂ ਹਨ। ਆਜ਼ਾਦੀ ਤੋਂ ਬਾਅਦ ਪੰਜਾਬੀ ਫ਼ਿਲਮਸਾਜ਼ਾਂ ਨੇ ਲਾਹੌਰ ਛਡ ਕੇ ਬੰਬਈ ਮਲ ਲਈ, ਉਨ੍ਹਾਂ ਨੂੰ ਮੁੜ ਪੰਜਾਬ ਵਿਚ ਕਿਉਂ ਨਹੀਂ ਬੁਲਾਇਆ ਜਾ ਸਕਦਾ ?

ਰੇਡੀਓ ਤੇ ਟੀ. ਵੀ. ਸਰਕਾਰੀ ਅਧਿਕਾਰ ਵਿਚ ਹਨ। ਉਨ੍ਹਾਂ ਦਾ ਬਿੰਬ ਚੰਗੇਰਾ ਇਕੋ ਤਰ੍ਹਾਂ ਹੋ ਸਕਦਾ ਹੈ ਕਿ ਉਹ ਆਪਣੇ ਪਰੋਗਰਾਮ ਚੰਗੇਰੇ ਬਨਾਉਣ। ਉਨ੍ਹਾਂ ਦੇ ਪ੍ਰਚਾਰ ਨੂੰ ਮੁਖ ਰਖ ਕੇ ਪ੍ਰਸਾਰਿਤ ਕੀਤੇ ਪਰੋਗਰਾਮ ਅਰਥ-ਵਿਹੂਣੇ ਰਹਿਣਗੇ, ਜਦੋਂ ਤੀਕ ਉਹ ਆਪਣੀ ਸਾਖ ਨੂੰ ਕਾਇਮ ਨਹੀਂ ਕਰਦੇ। ਇੰਜ ਸਿਰਫ਼ ਵਧੀਆ ਪਰੋਗਰਾਮਾਂ ਨਾਲ ਹੋ ਸਕਦਾ ਹੈ। ਉਨ੍ਹਾਂ ਨੂੰ ਆਪਣੇ ਸਰੋਤਿਆਂ ਤੇ ਦਰਸ਼ਕਾਂ ਦੇ ਸੁਆਦ ਦਾ ਪੱਧਰ ਉੱਚਾ ਕਰਨਾ ਹੋਵੇਗਾ। ਤੇ ਇਸ ਤੋਂ ਇਨਕਾਰ ਨਹੀਂ ਕਿ ਇਸ ਪਾਸੇ ਅਜੇ ਢੇਰ ਸਾਰਾ ਹੋਰ ਧਿਆਨ ਦੇਣ ਦੀ ਲੋੜ ਹੈ।

ਤੇ ਇਹਦੇ ਨਾਲ ਅਸੀਂ ਸਿਰਜਨਾਤਮਕ ਲੇਖਣੀ ਵਲ ਆਂਦੇ ਹਾਂ ਜਿਹੜੀ, ਮੇਰੀ ਜਾਚੇ ਕਿਸੇ ਸਮਾਜ ਨੂੰ ਇਕਮੁਠ ਰਖਣ ਵਿਚ ਸਭ ਤੋਂ ਵਧੇਰੇ ਸਹਾਈ ਹੋ ਸਕਦੀ ਹੈ। ਬੰਗਲਾਦੇਸ਼ੀਆਂ ਨੇ ਪਾਕਿਸਤਾਨ ਨੂੰ ਛਡ ਦਿਤਾ ਪਰ ਰਾਬਿੰਦਰ ਨਾਥ ਟੈਗੋਰ ਨੂੰ ਛਾਤੀ ਨਾਲ ਲਾਈ ਰਖਿਆ। ਪੰਜਾਬ ਦੀ ਮਾਤਰੀ ਭਾਸ਼ਾ ਪੰਜਾਬੀ ਹੈ, ਭਾਵੇਂ ਕੋਈ ਹਿੰਦੂ ਹੋਵੇ, ਭਾਵੇਂ ਕੋਈ ਸਿੱਖ ਹੋਵੇ, ਭਾਵੇਂ ਕੋਈ ਮੁਸਲਮਾਨ ਹੋਵੇ, ਭਾਵੇਂ ਈਸਾਈ ਹੋਵੇ ਤੇ ਭਾਵੇਂ ਹੋਰ ਕੁਝ। ਹਿੰਦੀ ਸਾਨੂੰ ਕੋਈ ਪਰਾਈ ਨਹੀਂ। ਹਿੰਦੀ ਵਡੀ ਭੈਣ ਹੈ। ਉਸ ਦੀ ਆਪਣੀ ਥਾਂ ਹੈ। ਪੰਜਾਬੀਆਂ ਵਿਚ ਪੜ੍ਹਨ ਦੀ ਆਦਤ ਪਾਣੀ ਹੋਵੇਗੀ। ਕਿਉਂਕਿ ਲੋਕ ਕਿਤਾਬਾਂ ਪੜ੍ਹਨ ਦੇ ਆਦੀ ਨਹੀਂ, ਕਿਤਾਬਾਂ ਦੀ ਵਿਕਰੀ ਸੀਮਿਤ ਹੈ। ਕਿਉਂਕਿ ਕਿਤਾਬਾਂ ਵਿਕਦੀਆਂ ਨਹੀਂ, ਇਸ ਲਈ ਕਿਤਾਬਾਂ ਛਪਦੀਆਂ ਘਟ ਹਨ।

ਪੰਜਾਬ ਵਿਚ ਲਾਇਬਰੇਰੀਆਂ ਦਾ ਜਾਲ ਵਿਛਾਣਾ ਹੋਵੇਗਾ। ਹਰ ਪੰਚਾਇਤ ਦੀ ਆਪਣੀ ਲਾਇਬਰੇਰੀ ਹੋਣੀ ਚਾਹੀਦੀ ਹੈ। ਸਾਡੇ ਦੇਸ ਵਿਚ ਇਕ ਤੋਂ ਵਧੀਕ ਰਾਜਾਂ ਨੇ ਲਾਇਬਰੇਰੀ ਦੇ ਵਿਸ਼ੇਸ਼ ਕਾਨੂੰਨ ਬਣਾਏ ਹੋਏ ਹਨ। ਕਿਤੇ ਕਿਤੇ ਲਾਇਬਰੇਰੀ-ਕਰ ਵੀ ਲਾਗੂ ਹਨ। ਲਾਇਬਰੇਰੀਆਂ ਦੇ ਨਿਵੇਕਲੇ ਮਹਿਕਮੇ ਹਨ।

ਪੰਜਾਬੀ ਜ਼ਬਾਨ ਦਾ ਪਿਆਰ, ਪੰਜਾਬੀ ਸਾਹਿਤ ਨਾਲ ਜੋੜ ਭਾਵੇਂ ਉਹ ਲੋਕ-ਸਾਹਿਤ ਹੋਵੇ, ਭਾਵੇਂ ਕਲਾਸੀਕੀ, ਭਾਵੇਂ ਆਧੁਨਿਕ, ਸਾਡੇ ਵਿਚ ਪੰਜਾਬੀਅਤ ਵਿਗਸਿਤ ਕਰੇਗਾ ਤੇ ਪੰਜਾਬੀਅਤ ਦੇ ਪਟ ਦੀਆਂ ਤੰਦਾਂ ਸਾਨੂੰ ਇਕ ਦੂਜੇ ਨਾਲ ਬੰਨ੍ਹ ਕੇ ਰਖਣਗੀਆਂ। ਜਿਥੇ ਧਰਮ ਹਾਰਿਆ ਜਾਪਦਾ ਹੈ, ਉਥੇ ਸਾਹਿਤ, ਮੈਨੂੰ ਨਿਸਚਾ ਹੈ, ਕਾਮਯਾਬ ਹੋਵੇਗਾ। ਸਾਹਿਤ ਦੀ ਸਾਡੀ ਵਿਰਾਸਤ ਕੋਈ ਨਿਗੂਣੀ ਨਹੀਂ। ਫ਼ਰੀਦ ਤੇ ਨਾਨਕ, ਵਾਰਿਸਸ਼ਾਹ ਤੇ ਵੀਰ ਸਿੰਘ, ਪੂਰਨ ਸਿੰਘ ਤੇ ਧਨੀਰਾਮ 'ਚਾਤ੍ਰਿਕ' ਤੇ ਜਿਤਨਾ ਕੋਈ ਮਾਣ ਕਰੇ ਥੋੜ੍ਹਾ ਹੈ।

ਲੋੜ ਇਸ ਗੱਲ ਦੀ ਹੈ ਕਿ ਪੰਜਾਬੀਅਤ ਵਿਚ ਪੰਜਾਬੀਅਤ ਦਾ ਅਹਿਸਾਸ ਉਜਾਗਰ ਕੀਤਾ ਜਾਏ। ਪੰਜਾਬੀ ਹੋਣ ਵਿਚ ਪੰਜਾਬੀ ਮਾਣ ਮਹਿਸੂਸ ਕਰਨਾ ਭਾਵੇਂ ਕੋਈ ਪੰਜਾਬ ਵਿਚ ਹੈ, ਭਾਵੇਂ ਹਰਿਆਣੇ ਹਿਮਾਚਲ ਵਿਚ, ਭਾਵੇਂ ਦਿੱਲੀ ਵਿਚ, ਭਾਵੇਂ ਸਾਊਥਾਲ ਤੇ ਵੈਨਕੂਵਰ ਵਿਚ।

ਪੰਜਾਬੀਅਤ ਕੀ ਹੈ ?

ਪੰਜਾਬੀਅਤ ਪੰਜਾਬ ਦਾ ਪਿਆਰ ਹੈ। ਪੰਜਾਬੀ ਜ਼ਬਾਨ ਦਾ ਪਿਆਰ ਹੈ। ਪੰਜਾਬੀ ਰਹਿਣੀ-ਬਹਿਣੀ ਦਾ ਪਿਆਰ ਹੈ। ਪੰਜਾਬੀਅਤ ਭਰਾਵਲੀ ਦੀ ਭਾਵਨਾ ਹੈ — ਹਮਸਾਏ ਮਾਂ-ਪਿਉ-ਜਾਏ ਹੁੰਦੇ ਹਨ। ਪੰਜਾਬੀਅਤ ਕਿਰਤ ਕਰਨ ਵਿਚ ਹੈ, ਅਟੁੱਟ ਮਿਹਨਤ ਤੇ ਵੰਡ ਕੇ ਖਾਣ ਵਿਚ। ਪੰਜਾਬੀਅਤ ਆਪਣੀ ਪਰੰਪਰਾ ਲਈ ਆਪਣੀ ਵਿਰਾਸਤ ਲਈ ਆਪਣੇ ਦੇਸ ਲਈ ਕੁਰਬਾਨੀ ਲਈ ਤਤਪਰਤਾ ਹੈ। ਪੰਜਾਬੀਅਤ ਖੁਲ੍ਹੇ-ਡੁਲ੍ਹੇਪਣ ਵਿਚ, ਖ਼ੁਸ਼ ਰਹਿਣੇਪਣ ਵਿਚ ਹੈ। ਪੰਜਾਬੀਅਤ ਇਸ ਵਿਚ ਹੈ ਕਿ ਜੋ ਕੁਝ ਹੋਰ ਕਰ ਸਕਦੇ ਹਨ, ਪੰਜਾਬੀ ਉਸ ਤੋਂ ਚੰਗੇਰਾ ਕਰ ਸਕਦਾ ਹੈ।

ਤੇ ਮੇਰਾ ਅਕੀਦਾ ਹੈ ਕਿ ਪੰਜਾਬੀਅਤ ਦਾ ਇਹ ਅਹਿਸਾਸ ਪੰਜਾਬੀ ਸਾਹਿਤ ਤੇ ਕਲਾ ਰਾਹੀਂ ਉਭਾਰਿਆ ਜਾ ਸਕਦਾ ਹੈ।

ਜਿਹੜੇ ਲੋਕ ਚੰਗੀਆਂ ਕਿਤਾਬਾਂ ਪੜ੍ਹਦੇ ਹਨ, ਉਹ ਚੰਗੇ ਸਾਥ ਵਿਚ ਰਹਿੰਦੇ ਹਨ। ਜਿਹੜੇ ਕਲਾ ਨੂੰ ਪ੍ਰੇਮ ਕਰਦੇ ਹਨ, ਉਨ੍ਹਾਂ ਦੀਆਂ ਰੁਚੀਆਂ ਸੂਖਮ ਹੁੰਦੀਆਂ ਹਨ। ਉਨ੍ਹਾਂ ਦੀ ਸੂਝ ਤੀਖਣ ਹੁੰਦੀ ਹੈ, ਉਨ੍ਹਾਂ ਦੀ ਦ੍ਰਿਸ਼ਟੀ ਮੋਕਲੀ ਹੁੰਦੀ ਹੈ, ਉਨ੍ਹਾਂ ਦੇ ਅਹਿਸਾਸ ਕੋਮਲ ਹੁੰਦੇ ਹਨ। ਤੰਗ-ਦਿਲੀ ਤੇ ਤੰਗ-ਨਜ਼ਰੀ ਦਾ ਉਨ੍ਹਾਂ ਦਾ ਸਾਥ ਨਹੀਂ ਹੁੰਦਾ।

# ਪੰਜਾਬੀ ਲਿਖਾਰੀਆਂ ਦਾ ਕਰਤੱਵ

ਉਸ ਦੇਸ ਲਈ ਜਿਥੇ ਮਹਾਤਮਾ ਬੁਧ ਨੇ ਜਨਮ ਲਿਆ, ਜਿਥੇ ਕਬੀਰ ਨੇ ਊਚ-ਨੀਚ ਤੇ ਜ਼ਾਤ-ਪਾਤ ਦਾ ਖੰਡਨ ਕੀਤਾ। ਜਿਥੇ ਗੁਰੂ ਨਾਨਕ ਨੇ ਆਪਣਾ ਪੈਗ਼ਾਮ ਦਿਤਾ, ਭਾਵਨਾਤਮਕ ਇਕਸੁਰਤਾ ਦੀ ਭਾਵਨਾ ਕੋਈ ਨਵੀਂ ਗੱਲ ਨਹੀਂ। ਬਾਬਾ ਨਾਨਕ ਨੇ ਕਿਹਾ ਸੀ, "ਨਾ ਕੋਈ ਹਿੰਦੂ, ਨਾ ਕੋਈ ਮੁਸਲਮਾਨ।" ਅਸੀਂ ਸਾਰੇ ਇਨਸਾਨ ਹਾਂ। ਇਕ ਪ੍ਰਮਾਤਮਾ ਦੀ ਸੰਤਾਨ। ਉਹ ੧ਓ ਹੈ।

ਸਾਡੇ ਦੇਸ ਵਿਚ ਅਸ਼ੋਕ ਵਰਗੇ ਮਹਾਨ ਸਮ੍ਰਾਟ ਹੋਏ ਹਨ, ਅਸ਼ੋਕ ਜਿਸ ਨੇ ਪੰਚਸ਼ੀਲ ਦਾ ਪ੍ਰਚਾਰ ਕੀਤਾ ਤੇ ਸਹਿਹੋਂਦ ਦੀ ਸੇਧ ਦਿਤੀ। ਅਕਬਰ ਵਰਗੇ ਸ਼ਹਿਨਸ਼ਾਹ ਹੋਏ ਹਨ, ਅਕਬਰ ਜਿਸ ਦੀਨੇ-ਇਲਾਹੀ ਦੀ ਗੱਲ ਛੇੜੀ, ਸਭਨਾਂ ਲਈ ਇਕ ਸਾਂਝੇ ਧਰਮ ਦਾ ਸੁਪਨਾ ਲਿਆ। ਤੇ ਰਣਜੀਤ ਸਿੰਘ ਵਰਗੇ ਮਹਾਰਾਜੇ ਨੇ ਰਾਜ ਕੀਤਾ ਹੈ, ਰਣਜੀਤ ਸਿੰਘ ਜਿਸ ਆਪਣੇ ਵਚਨ ਤੇ ਕਰਮ ਦਵਾਰਾ ਧਰਮ ਨਿਰਪੇਖਤਾ ਦੀ ਇਕ ਮਿਸਾਲ ਕਾਇਮ ਕੀਤੀ।

ਫੇਰ ਸਾਡੇ ਦੇਸ ਵਿਚ ਫ਼ਰੰਗੀ ਦਾ ਆਗਮਨ ਹੋਇਆ। ਬੇਸ਼ਕ ਉਨ੍ਹਾਂ ਕਸ਼ਮੀਰ ਤੋਂ ਕੰਨਿਆਂਕੁਮਾਰੀ ਤੀਕ ਸਾਰੇ ਭਾਰਤ ਨੂੰ ਇਕ ਲੜੀ ਵਿਚ ਪਰੋ ਦਿਤਾ, ਪਰ ਦੇਸ ਤੇ ਰਾਜ ਕਰਨ ਲਈ ਉਨ੍ਹਾਂ ਭਾਰਤਵਾਸੀਆਂ ਨੂੰ ਵੰਡੀ ਰਖਿਆ, ਉਨ੍ਹਾਂ ਵਿਚ ਦੂਈ ਦੀ ਭਾਵਨਾ ਬਣਾਈ ਰਖੀ। ਇਹੀ ਨਹੀਂ ਉਨ੍ਹਾਂ ਜਾਣ-ਬੁਝ ਕੇ ਇਕ ਧਰਮ ਤੇ ਦੂਜੇ ਧਰਮ ਵਿਚ ਗ਼ਲਤ-ਫ਼ਹਿਮੀਆਂ ਦੀ ਸ਼ੁਰੂਆਤ ਕੀਤੀ, ਤੇ ਦੇਸ ਦੇ ਇਕ ਭਾਗ ਤੇ ਦੂਜੇ ਭਾਗ ਵਿਚ ਦੂਰੀਆਂ ਬਣਾਈ ਰਖੀਆਂ। ਸਭ ਤੋਂ ਮਾੜੀ ਗੱਲ; ਜਾਣ ਲਗਿਆਂ ਉਹ ਦੇਸ ਨੂੰ ਵੰਡ ਕੇ ਤੁਰ ਗਏ। ਇੰਜ ਮੁਸੀਬਤਾਂ ਦਾ ਜਿਵੇਂ ਇਕ ਪਹਾੜ ਸਾਡੇ ਲਈ ਉਨ੍ਹਾਂ ਖੜਾ ਕਰ ਦਿਤਾ। ਉਨ੍ਹਾਂ ਭਾਰਤਵਾਸੀਆਂ ਨੂੰ ਵਖ ਵਖ ਰਹਿਣ, ਦੂਰ ਦੂਰ ਹੋਣ ਦਾ ਰਾਹ ਜਿਵੇਂ ਦਸ ਦਿਤਾ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਬਟਵਾਰੇ ਦੇ ਫੱਟ ਮੌਲਣ ਦੀ ਥਾਂ, ਮੁੜ ਮੁੜ ਰਿਸਣ ਲਗ ਪੈਂਦੇ ਹਨ। ਸਾਨੂੰ ਇਸ ਕਬਾਹਤ ਦੇ ਖ਼ਿਲਾਫ਼ ਹਮੇਸ਼ਾ ਜਾਗਰੂਪ ਰਹਿਣਾ ਹੋਵੇਗਾ।

ਇਹ ਫ਼ਰਜ਼ ਸਭ ਦਾ ਸਾਂਝਾ ਹੈ, ਪਰ ਲਿਖਾਰੀਆਂ ਦਾ ਕਰਤੱਵ ਇਸ ਸੰਧਰਭ ਵਿਚ ਮਹੱਤਵਪੂਰਨ ਹੈ।

ਲੇਖਕ ਦੀ ਆਵਾਜ਼ ਲੋਕਾਈ ਦੀ ਆਵਾਜ਼ ਹੁੰਦੀ ਹੈ। ਲਿਖਾਰੀ ਮਖਲੂਕ ਦੀਆਂ

ਭਾਵਨਾਵਾਂ ਨੂੰ ਸਾਕਾਰ ਕਰਦਾ ਹੈ। ਉਹ ਇਕ ਦੂਤ ਦਾ ਕੰਮ ਕਰਦਾ ਹੈ, ਹਰ ਹਾਵ-ਭਾਵ, ਹਰ ਜੁਗਤੀ ਨੂੰ ਲੋਕਾਂ ਤੀਕ ਪਹੁੰਚਾਂਦਾ ਹੈ।

ਕਲਾਕਾਰ ਹੋਣ ਦੇ ਨਾਤੇ ਲੇਖਕ ਦੀ ਸਹਾਨਭੂਤੀ ਦਾ ਘੇਰਾ ਚੁੜੇਰਾ ਹੁੰਦਾ ਹੈ। ਸੱਚਾ ਲਿਖਾਰੀ ਕਦੀ ਤੰਗ-ਨਜ਼ਰ ਨਹੀਂ ਹੋ ਸਕਦਾ, ਉਹਦਾ ਹਿਰਦਾ ਵਿਸ਼ਾਲ ਹੁੰਦਾ ਹੈ।

ਲੇਖਕ ਅਜਿਹੇ ਪਾਤਰ ਸਾਜਦਾ ਹੈ ਜਿਹੜੇ ਪਾਠਕਾਂ ਲਈ ਨਮੂਨਾ ਬਣ ਕੇ ਰਹਿ ਜਾਂਦੇ ਹਨ ਤੇ ਜ਼ਿੰਦਗੀ ਦੀਆਂ ਕਰੜੀਆਂ ਘਾਟੀਆਂ 'ਤੇ ਉਨ੍ਹਾਂ ਦਾ ਪਾਰ-ਉਤਾਰਾ ਕਰਦੇ ਹਨ। ਟਾਲਸਟਾਏ ਨੇ ਕਲ ਇੰਜ ਕੀਤਾ ਸੀ। ਰਾਬਿੰਦਰ ਨਾਥ ਟੈਗੋਰ ਨੇ ਇੰਜ ਕੀਤਾ। ਸਾਡੇ ਆਪਣੇ ਸਾਹਿਤ ਵਿਚ ਭਾਈ ਸਾਹਿਬ ਵੀਰ ਸਿੰਘ ਜੀ ਨੇ ਇੰਜ ਹੀ ਕੀਤਾ। ਕੁਝ ਵਰ੍ਹੇ ਹੋਏ ਜਦੋਂ ਪਾਕਿਸਤਾਨ ਵਿਚ "ਫ਼ੈਜ਼" ਨੂੰ ਕਿਸੇ ਸਾਜ਼ਸ਼ ਦਾ ਕਸੂਰਵਾਰ ਠਹਿਰਾ ਕੇ ਕੈਦ ਕਰ ਦਿਤਾ ਗਿਆ ਤਾਂ ਉਹਦਾ ਕਲਾਮ ਜੇਲ੍ਹ ਵਿਚੋਂ ਸਮਗਲ ਕਰਕੇ ਬਾਹਰ ਪਹੁੰਚਾਇਆ ਜਾਂਦਾ ਸੀ। ਤੇ ਫੇਰ ਉਹ ਸ਼ਹਿਰੋ-ਸ਼ਹਿਰ ਮਹਲਿਉ-ਮਹੱਲੇ, ਘਰੋ-ਘਰੀ ਇਕ ਬਿਜਲੀ ਦੇ ਲਿਸ਼ਕਾਰੇ ਵਾਂਗ ਪੁੱਜ ਜਾਂਦਾ। ਇਕ ਜਾਦੂ ਹੁੰਦਾ ਹੈ ਲੇਖਕ ਦੀ ਕਲਮ ਵਿਚ।

ਲੇਖਕ ਨੂੰ ਸਮਾਜ ਦੀ ਵਾਸਤਵਿਕਤਾ ਨਾਲ ਆਪਣੇ-ਆਪ ਨੂੰ ਜੋੜਨਾ ਬੜਾ ਜ਼ਰੂਰੀ ਹੁੰਦਾ ਹੈ। ਖ਼ਾਸ ਤੌਰ ਤੇ ਉਨ੍ਹਾਂ ਸਮੱਸਿਆਵਾਂ ਵੱਲ ਧਿਆਨ ਦੇਣਾ ਹੁੰਦਾ ਹੈ ਜਿਹੜੀਆਂ ਗੁਮਰਾਹ ਸਿਆਸਤਦਾਨ ਕਦੀ ਕਦੀ ਖੜੀਆਂ ਕਰ ਦਿੰਦੇ ਹਨ। ਆਜ਼ਾਦੀ ਦੀ ਸਵੇਰ ਤੇ "ਫ਼ੈਜ਼" ਨੇ ਲਿਖਿਆ ਸੀ।

ਯਿਹ ਦਾਗ਼ਦਾਰ ਉਜਾਲਾ
ਯਿਹ ਸ਼ਬ-ਗਜ਼ੀਦਾ ਸਹਰ।
ਵੋਹ ਇੰਤਜ਼ਾਰ ਥਾ ਜਿਸ ਕਾ
ਯਿਹ ਵੋਹ ਸਹਰ ਤੋ ਨਹੀਂ।
ਯਿਹ ਵੋਹ ਸਹਰ ਤੋ ਨਹੀਂ
ਜਿਸ ਕੀ ਆਰਜ਼ੂ ਲੇਕਰ
ਚਲੇ ਥੇ ਯਾਰ
ਕਿ ਮਿਲ ਜਾਇਗੀ ਕਹੀਂ ਨ ਕਹੀਂ।
(ਸੁਬਹ-ਏ-ਆਜ਼ਾਦੀ)

ਇੰਜ ਜਾਪਦਾ ਹੈ ਕਿ ਦੇਸ਼ ਦੇ ਬਟਵਾਰੇ ਦੇ ਸਮੇਂ ਹੋਏ ਫ਼ਸਾਦ, ਖ਼ੂਨ-ਖ਼ਰਾਬੇ ਤੇ ਉਥਲ-ਪੁਥਲ ਤੇ "ਫ਼ੈਜ" ਪ੍ਰੇਸ਼ਾਨ ਸੀ। ਪਰ ਸਵਾਲ ਇਹ ਵੇ ਕਿ ਜਦੋਂ ਕਟੜਪੰਥੀ

ਲੋਕਾਂ ਨੂੰ ਆਪਣੇ ਗੁਮਰਾਹ ਪ੍ਰਾਪੇਗੰਡੇ ਨਾਲ ਕੁਰਾਹੇ ਲਿਜਾ ਰਹੇ ਸਨ ਉਦੋਂ ਕਿਥੇ ਸੀ "ਫ਼ੈਜ਼" ਜਾਂ ਕ੍ਰਿਸ਼ਨ ਚੰਦਰ, ਬੇਦੀ ਜਾਂ ਮੰਟੋ ਜਾਂ ਇਨ੍ਹਾਂ ਸਤਰਾਂ ਦਾ ਲੇਖਕ ਆਪ। ਇਸ ਵਿਚ ਕੋਈ ਸ਼ਕ ਨਹੀਂ ਕਿ ਸਾਡੀ ਪੀੜ੍ਹੀ ਦੇ ਲੇਖਕ ਤੋਂ ਕੋਤਾਹੀ ਹੋਈ। ਇਹ ਸਾਡੀ ਵੱਡੀ ਹਾਰ ਸੀ। ਸਾਨੂੰ ਇਸ ਦਾ ਇਲਮ ਨਹੀਂ ਹੋਇਆ ਕਿ ਸਾਨੂੰ ਕੁਰਾਹੇ ਪਾਇਆ ਜਾ ਰਿਹਾ ਸੀ। ਅਸੀਂ ਆਪਣੇ ਪਾਠਕਾਂ ਨੂੰ ਖ਼ਬਰਦਾਰ ਨਹੀਂ ਕਰ ਪਾਏ। ਜੇ ਲੱਖਾਂ ਲੋਕਾਂ ਦੀ ਕਿਸਮਤ ਦਾ ਫ਼ੈਸਲਾ ਸੜਕਾਂ ਤੇ ਬਾਜ਼ਾਰਾਂ ਦੀ ਭੀੜ ਨੇ ਕਰਨਾ ਹੈ ਤਾਂ ਕਲਮ ਦੀ ਕੀ ਲੋੜ ਹੈ ? ਲੇਖਣੀ ਦਾ ਕੀ ਲਾਭ ਹੈ ?

ਪਿਛੇ ਜਿਹੇ ਮੈਂ ਸੋਵੀਅਤ ਯੂਨੀਅਨ ਦੇ ਲਿਖਾਰੀਆਂ ਦੀ ਸੰਸਥਾ ਦੇ ਨਿਮੰਤ੍ਰਣ ਤੇ ਉਸ ਦੇਸ ਵਿਚ ਸਾਂ। ਉਜ਼ਬੇਕਿਸਤਾਨ ਦੀ ਯਾਤਰਾ ਲਈ ਜਦੋਂ ਮੈਂ ਤਾਸ਼ਕੰਦ ਪੁਜਾ ਤਾਂ ਮੈਂ ਵੇਖਿਆ, ਉਥੋਂ ਦੇ ਸਾਰੇ-ਦੇ-ਸਾਰੇ ਉਘੇ ਲੇਖਕ ਇਕ ਮੋਟਰਾਂ ਦੇ ਕਾਫ਼ਲੇ ਵਿਚ ਪਿੰਡੋ-ਪਿੰਡ ਪਾਠਕਾਂ ਦੇ ਸੰਪਰਕ ਹਿਤ ਨਿਕਲੇ ਹੋਏ ਸਨ। ਉਨ੍ਹਾਂ ਦਾ ਪ੍ਰਧਾਨ ਸਰਵਰ ਅਜ਼ੀਮਵ ਤੇ ਮਸ਼ਹੂਰ ਕਵਿਤ੍ਰੀ ਜ਼ੁਲਫ਼ੀਆ ਵੀ ਸਨ। ਇਹ ਲੋਕ ਸ਼ਹਿਰੋ-ਸ਼ਹਿਰ ਤੇ ਪਿੰਡੋ-ਪਿੰਡ ਫਿਰ ਕੇ ਜਲਸੇ ਕਰਦੇ, ਪਾਠਕਾਂ ਨੂੰ ਆਪਣੀਆਂ ਕਹਾਣੀਆਂ ਤੇ ਕਵਿਤਾਵਾਂ ਸੁਣਾਉਂਦੇ, ਤੇ ਉਨ੍ਹਾਂ ਦੇ ਸੁਆਲਾਂ ਦੇ ਜੁਆਬ ਦਿੰਦੇ। ਇਸ ਕਾਫ਼ਲੇ ਵਿਚ ਕੋਈ 20 ਮੋਟਰਾਂ ਸਨ। ਤੇ ਇਹ ਵੇਖ ਕੇ ਅਸੀਂ ਗਦਗਦ ਹੁੰਦੇ, ਲੇਖਕਾਂ ਦੇ ਕਾਫ਼ਲੇ ਦੇ ਆਦਰ ਵਿਚ ਸੜਕਾਂ ਤੇ ਬਾਜ਼ਾਰਾਂ ਵਿਚ ਆਵਾਜਾਈ ਰੁਕ ਜਾਂਦੀ। ਲੋਕੀ ਖੜੋ ਕੇ, ਤਾੜੀਆਂ ਵਜਾਂਦੇ ਤੇ ਆਪਣੇ ਸਾਹਿਤਕਾਰਾਂ ਨੂੰ ਸਤਿਕਾਰ ਦਿੰਦੇ।

ਕਿਉਂ ਨਾ ਸਾਡੇ ਲੇਖਕ ਵੀ ਕਦੀ ਕਦੀ ਰਲ ਕੇ ਸ਼ਹਿਰੋ-ਸ਼ਹਿਰ ਤੇ ਪਿੰਡੋ-ਪਿੰਡ ਜਾਣ ਤੇ ਲੋਕਾਂ ਨੂੰ ਭਰਾਵਲੀ ਤੇ ਪ੍ਰਸਪਰ ਪ੍ਰੇਮ ਦਾ ਪੈਗ਼ਾਮ ਪਹੁੰਚਾਣ।

ਇਕ ਲੇਖਕ ਨੂੰ ਭਾਵੇਂ ਉਹ ਸਾਹਿਤਕਾਰ ਹੈ ਭਾਵੇਂ ਪੱਤਰਕਾਰ ਜਾਂ ਪਾਠ-ਪੁਸਤਕਾਂ ਦਾ ਲਿਖਾਰੀ, ਅਤਿਅੰਤ ਸਾਵਧਾਨੀ ਵਰਤਣੀ ਹੋਵੇਗੀ। ਪਾਠ-ਪੁਸਤਕਾਂ ਦੀ ਤਿਆਰੀ ਵੱਲ ਸਭ ਤੋਂ ਵਧੇਰੇ ਧਿਆਨ ਦੇਣਾ ਹੋਵੇਗਾ। ਸਕੂਲ ਦੇ ਪੱਧਰ ਤੇ ਹੀ ਪੂਰਨੇ ਪਾਏ ਜਾਂਦੇ ਹਨ ਜਿਹੜੇ ਆਯੂ ਭਰ ਪਾਠਕ ਦੀ ਅਗਵਾਈ ਕਰਦੇ ਹਨ। ਕਿਸੇ ਪਾਠ-ਪੁਸਤਕ ਵਿਚ ਕੋਈ ਅਜਿਹੀ ਗੱਲ ਨਹੀਂ ਹੋਣੀ ਚਾਹੀਦੀ ਜਿਹੜੀ ਨਰੋਈ ਨਾ ਹੋਵੇ। ਜਿਹੜੀਆਂ ਪੁਸਤਕਾਂ ਅੱਜ ਕਲ ਵਰਤੀਆਂ ਜਾ ਰਹੀਆਂ ਹਨ ਉਨ੍ਹਾਂ ਨੂੰ ਚੋਟੀ ਦੇ ਸਾਹਿਤਕਾਰਾਂ ਦੁਆਰਾ ਮੁੜ ਵਾਚਿਆ ਜਾਣਾ ਚਾਹੀਦਾ ਹੈ, ਤੇ ਅਗੋਂ ਤੋਂ ਬੱਚਿਆਂ ਦੇ ਸਾਹਿਤ ਦੀ ਜ਼ਿੰਮੇਵਾਰੀ ਕੇਵਲ ਮੰਝੇ ਹੋਏ, ਜ਼ਿੰਮੇਵਾਰ ਸਾਹਿਤਕਾਰਾਂ ਨੂੰ ਸੌਂਪਣੀ ਚਾਹੀਦੀ ਹੈ। ਸੋਵੀਅਤ ਯੂਨੀਅਨ ਵਿਚ ਬੱਚਿਆਂ ਲਈ ਕਿਸੇ ਪੁਸਤਕ ਨੂੰ ਜਾਰੀ ਨਹੀਂ ਕੀਤਾ ਜਾਂਦਾ ਜਦੋਂ ਤੀਕ ਉਸ ਨੂੰ ਉਸ ਵਿਸ਼ੇ ਦੇ ਮਾਹਿਰ, ਅਧਿਆਪਕ, ਬੱਚਿਆਂ ਦੇ ਮਾਪੇ ਤੇ ਬੱਚੇ ਖ਼ੁਦ ਅਗੇਤਰੇ ਪੜ੍ਹ ਕੇ ਪ੍ਰਵਾਨ ਨਹੀਂ ਕਰ ਲੈਂਦੇ।

ਸਾਡੇ ਲੇਖਕਾਂ ਨੂੰ ਦੇਸ ਬਦੇਸ ਜਾਣ ਦੇ ਅਵਸਰ ਪੈਦਾ ਕਰਨੇ ਚਾਹੀਦੇ ਹਨ । ਇਸ ਤਰ੍ਹਾਂ ਦੇ ਸੰਪਰਕ ਨਾਲ ਸਾਹਿਤਕਾਰਾਂ ਦੇ ਦਿਸਹੱਦੇ ਮੋਕਲੇ ਹੁੰਦੇ ਹਨ । ਬੰਦ ਪਈਆਂ ਖਿੜਕੀਆਂ ਖੁਲ੍ਹਦੀਆਂ ਹਨ । ਤੇ ਅਖ਼ੀਰੀ ਗੱਲ, ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਸਾਹਿਤਕਾਰਾਂ ਦੇ ਬਿੰਬ ਨੂੰ ਸੁਹਾਣਾ ਬਣਾਈਏ ਤਾਂ ਜੇ ਸਾਡੇ ਲੇਖਕ ਸਮਾਜਕ ਜ਼ਿੰਮੇਵਾਰੀਆਂ ਨੂੰ ਯੋਗ ਢੰਗ ਨਾਲ ਨਿਭਾ ਸਕਣ । ਇਸ ਦਾ ਇਹ ਮਤਲਬ ਹਰਗ਼ਿਜ਼ ਨਹੀਂ ਕਿ ਇਹ ਕਾਜ ਸਰਕਾਰ ਦੇ ਹਵਾਲੇ ਕਰ ਦਿਤਾ ਜਾਏ । ਇਹ ਕੰਮ ਸਮਾਜ ਦਾ ਹੈ ਤੇ ਉਸੇ ਨੂੰ ਇਹ ਕਰਨਾ ਹੋਵੇਗਾ । ਪਾਠਕ ਹੀ ਲੇਖਕ ਨੂੰ ਬਣਾਂਦੇ ਹਨ । ਤੇ ਫਿਰ ਟਾਲਸਟਾਏ, ਟੈਗੋਰ ਤੇ ਵੀਰ ਸਿੰਘ ਵਰਗੇ ਲੇਖਕ ਲੋਕਾਂ ਦੀ ਜ਼ਿੰਦਗੀ ਵਿਚ ਮੋੜ ਲਿਆਂਦੇ ਹਨ, ਸਮੁਚੇ ਸਮਾਜ ਨੂੰ ਨਵੇਂ ਰਾਹ ਤੇ ਪਾ ਦਿੰਦੇ ਹਨ ।

• • •